## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ਸੰਗਤਾਂ ਵੱਲੋਂ ਕੀਤੀ ਗਈ ਕਣਕ ਤੇ ਮਾਇਆ ਦੀ ਸੇਵਾ

ੴ ਵਾਹਿਗੁਰੂ ਜੀ ਕੀ ਫ਼ਤਹ॥

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

# ਗੁਰਦੁਆਰਾ ਗਜ਼ਟ


ਸਾਵਣ : ਨਾਨਕਸ਼ਾਹੀ ਸੰਮਤ ੫੫੨
ਅੰਕ 7 : ਜਿਲਦ 92
ਜੁਲਾਈ : 2020

ਸੰਪਾਦਕ : ਮਨਜੀਤ ਸਿੰਘ
ਐਸੋਸੀਏਟ ਸੰਪਾਦਕ: ਹਰਭਜਨ ਸਿੰਘ ਵਕਤਾ

ਡਿਜ਼ਾਈਨ : ਮਨਪ੍ਰੀਤ ਸਿੰਘ
ਤਸਵੀਰਾਂ : ਜਤਿੰਦਰ ਸਿੰਘ ਲਾਲੀ

**ਸਹਾਇਤਾ**

ਦੇਸ਼ — ਵਿਦੇਸ਼
ਸਾਲਾਨਾ 20/- : ਸਾਲਾਨਾ 500/-
ਲਾਈਫ 200/- : (ਹਵਾਈ ਡਾਕ)

**Website : www.sgpc.net**
**E-mail : gurdwaragazette@gmail.com**
**info@sgpc.net**
**Phone : 0183-255 3956-60, Ext. 254**


## ਜ਼ਰੂਰੀ ਬੇਨਤੀ

ਸੰਗਤਾਂ ਦੀ ਸਹੂਲਤ ਨੂੰ ਮੁੱਖ ਰੱਖਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਬਿਰਧ ਸਰੂਪਾਂ ਦੀ ਸਾਂਭ-ਸੰਭਾਲ 'ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ', ਗੁਰਦੁਆਰਾ ਸ੍ਰੀ ਰਾਮਸਰ ਸਾਹਿਬ (ਨਜ਼ਦੀਕ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ 'ਸ਼ਹੀਦ') ਵਿਖੇ ਕਰਨ ਦਾ ਫ਼ੈਸਲਾ ਕੀਤਾ ਹੈ। ਪਾਵਨ ਬਿਰਧ ਸਰੂਪ ਲੈ ਕੇ ਆਈਆਂ ਸੰਗਤਾਂ ਇੱਥੋਂ ਹੀ ਪਾਵਨ ਸਰੂਪ ਵੀ ਪ੍ਰਾਪਤ ਕਰ ਸਕਦੀਆਂ ਹਨ। ਸੋ ਸਮੂਹ ਸੰਗਤਾਂ ਦੀ ਸੇਵਾ ਵਿਚ ਬਿਨੈ ਹੈ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਬਿਰਧ ਸਰੂਪ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਲਿਆਉਣ ਦੀ ਕ੍ਰਿਪਾਲਤਾ ਕਰਨ।

ਗੁਰੂ-ਪੰਥ ਦਾ ਦਾਸ,
ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।


ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

*ਪ੍ਰਤੀ ਕਾਪੀ 2/-ਰੁਪਏ*


# ਤਤਕਰਾ



## English Section

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਸਾਵਣ

* ਕਿਵਾੜ ਖੁੱਲ੍ਹਣ ਦਾ ਸਮਾਂ — ੨-੧੫ ਵਜੇ ਅੰਮ੍ਰਿਤ ਵੇਲੇ
* ਕੀਰਤਨ ਆਰੰਭ — ੨-੧੫ ਵਜੇ ਅੰਮ੍ਰਿਤ ਵੇਲੇ
* ਆਸਾ ਦੀ ਵਾਰ ਦਾ ਕੀਰਤਨ ਆਰੰਭ — ੩-੧੫ ਵਜੇ ਸਵੇਰੇ
* ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ — ੪-੧੫ ਵਜੇ ਸਵੇਰੇ
* ਪਹਿਲਾ ਹੁਕਮਨਾਮਾ — ੪-੪੫ ਵਜੇ ਸਵੇਰੇ
* ਪਹਿਲੀ ਅਰਦਾਸ — ੫-੧੫ ਵਜੇ ਸਵੇਰੇ
* ਆਸਾ ਦੀ ਵਾਰ ਦੀ ਸਮਾਪਤੀ — ੬-੧੫ ਵਜੇ ਸਵੇਰੇ
* ਦੂਸਰੀ ਅਰਦਾਸ ਤੇ ਹੁਕਮਨਾਮਾ — ੬-੩੦ ਵਜੇ ਤੱਕ ਸਵੇਰੇ
* ਸ਼ਾਮ ਨੂੰ ਸੋ ਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।
* ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ — ੧੦-੧੫ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ — ੧੦-੩੦ ਵਜੇ ਰਾਤ
* ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ — ੧੦-੪੫ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ :*

*ਸਕੱਤਰ,*
*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*
*ਫੋਨ : ੦੦੯੧-੧੮੩-੨੫੫੩੯੫੭,੫੮,੫੯*

# ੧੬ ਜੁਲਾਈ ਤੋਂ ੧੫ ਅਗਸਤ ਤਕ ਦੇ ਇਤਿਹਾਸਕ ਦਿਹਾੜੇ

੧੭ ਜੁਲਾਈ ਸ. ਤੇਜਾ ਸਿੰਘ ਸਮੁੰਦਰੀ ਲਾਹੌਰ ਕਿਲ੍ਹੇ ਦੀ ਜੇਲ੍ਹ ਵਿਚ ਲੰਮੇ ਵਕਤ ਪਿੱਛੋਂ ੧੯੨੬ ਵਿਚ ਚੜ੍ਹਾਈ ਕਰ ਗਏ। ਆਪ ਅਕਾਲੀ ਲਹਿਰ ਦੇ ਮੁਖੀ ਆਗੂ ਸਨ। ਆਪ ਦੀ ਯਾਦਗਾਰਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਦਾ ਨਾਮ 'ਤੇਜਾ ਸਿੰਘ ਸਮੁੰਦਰੀ ਹਾਲ' ਰੱਖਿਆ ਗਿਆ। (੧੭-੭-੧੯੨੬)

੨੪ ਜੁਲਾਈ ਬਾਬਾ ਗੁਰਦਿੱਤ ਸਿੰਘ ਜੀ ਕਾਮਾਗਾਟਾ-ਮਾਰੂ ਅਕਾਲ ਚਲਾਣਾ ਕਰ ਗਏ। (੨੪-੭-੧੯੫੪)

੨੮ ਜੁਲਾਈ ਗਵਰਨਰ ਪੰਜਾਬ ਨੇ ਗੁਰਦੁਆਰਾ ਐਕਟ ਦੀ ਮਨਜ਼ੂਰੀ ਦਿੱਤੀ। (੨੮-੭-੧੯੨੫)

੩੧ ਜੁਲਾਈ ਸ਼ਹੀਦ ਊਧਮ ਸਿੰਘ ਜੀ ਨੂੰ ਲੰਡਨ ਵਿਚ ਫਾਂਸੀ ਚੜ੍ਹਾਇਆ ਗਿਆ। (੩੧-੭-੧੯੪੦)

੪ ਅਗਸਤ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਦੀ ਅਗਵਾਈ ਹੇਠ ਪੰਜਾਬ ਅਤੇ ਸਿੱਖਾਂ ਦੀਆਂ ਹੱਕੀ ਮੰਗਾਂ ਪੂਰੀਆਂ ਕਰਵਾਉਣ ਲਈ ਸ਼੍ਰੋਮਣੀ ਅਕਾਲੀ ਦਲ ਵੱਲੋਂ 'ਧਰਮ ਯੁੱਧ ਮੋਰਚਾ' ਆਰੰਭ ਕੀਤਾ। (੪-੮-੧੯੮੨)

੫ ਅਗਸਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜੈਤੋ ਦਾ ਮੋਰਚਾ ਲਾਉਣ ਦਾ ਮਤਾ ਪਾਸ ਕੀਤਾ। (੫-੮-੧੯੨੩)

੭ ਅਗਸਤ ਗੁਰਦੁਆਰਾ ਐਕਟ (ਗੁਰਦੁਆਰਾ ਕਾਨੂੰਨ) ਗਜ਼ਟ ਕੀਤਾ ਗਿਆ। (੭-੮-੧੯੨੫)

੮ ਅਗਸਤ ਗੁਰਦੁਆਰਾ ਗੁਰੂ ਕਾ ਬਾਗ, ਮਹੰਤ ਸੁੰਦਰ ਦਾਸ ਦੇ ਕਬਜ਼ੇ 'ਚੋਂ ਛੁਡਾਣ ਹਿੱਤ ਸ਼ਾਂਤਮਈ ਮੋਰਚਾ ਲੱਗਾ। ਸਰਕਾਰ ਨੇ ਮਹੰਤ ਦਾ ਪੱਖ ਲਿਆ ਅਤੇ ਇਕ ਮਹੀਨਾ ਜੱਥਿਆਂ ਉਤੇ ਬੜੀ ਬੇ-ਦਰਦੀ ਨਾਲ ਲਾਠੀਚਾਰਜ ਹੁੰਦਾ ਰਿਹਾ। ਪਰੰਤੂ ਸਿੰਘਾਂ ਨੇ ਸ਼ਾਂਤੀ ਤੇ ਅਹਿੰਸਾ ਦਾ ਮਾਰਗ ਨਾ ਤਿਆਗਿਆ ਤੇ ਸਿੱਖਾਂ ਦੀ ਬਰਦਾਸ਼ਤ ਅਤੇ ਬਹਾਦਰੀ ਜਗਤਪ੍ਰਸਿੱਧ ਹੋ ਗਈ, ਅੰਤ ਸਰਕਾਰ ਝੁੱਕ ਗਈ। ਸਿੱਖਾਂ ਦੀਆਂ ਮੰਗਾਂ ਪੂਰੀਆਂ ਹੋਈਆਂਅਤੇ ਮੋਰਚਾ ੧੭ ਨਵੰਬਰ, ੧੯੨੨ ਨੂੰ ਸਫਲਤਾ ਸਹਿਤ ਸਮਾਪਤ ਹੋਇਆ। ਇਸ ਮੋਰਚੇ ਵਿਚ ੫੬੦੫ ਸਿੰਘਾਂ ਨੇ ਗ੍ਰਿਫਤਾਰੀਆਂ ਦਿੱਤੀਆਂ ਅਤੇ ਕਈ ਸਿੰਘਾਂ ਨੇ ਸ਼ਹੀਦੀਆਂ ਪਾਈਆਂ। (੮-੮-੧੯੨੨)

੧੫ ਅਗਸਤ ਦੇਸ਼ ਦੋ ਹਿੱਸਿਆਂ (ਭਾਰਤ ਅਤੇ ਪਾਕਿਸਤਾਨ) ਵਿਚ ਵੰਡਿਆ ਗਿਆ। ਇਸ ਵੰਡ ਨਾਲ ਸਿੱਖ ਆਪਣੇ ਬਹੁਤ ਸਾਰੇ ਧਾਰਮਿਕ ਤੇ ਇਤਿਹਾਸਕ ਅਸਥਾਨਾਂ ਤੋਂ ਵਾਂਝੇ ਹੋ ਗਏ। (੧੫-੮-੧੯੪੭)

■

**ਗੁਰਬਾਣੀ ਵਿਚਾਰ:**

# ਸਾਵਣਿ ਸਰਸੀ ਕਾਮਣੀ...

*ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥*
*ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥*
*ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥*
*ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ ॥*
*ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ ॥*
*ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥*
*ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ॥*
*ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ ॥*
*ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ ॥੬॥*

*(ਪੰਨਾ ੧੩੪)*

ਜਿਵੇਂ ਸਾਵਣ ਵਿਚ (ਵਰਖਾ ਨਾਲ ਬਨਸਪਤੀ ਹਰਿਆਵਲੀ ਹੋ ਜਾਂਦੀ ਹੈ, ਤਿਵੇਂ ਉਹ) ਜੀਵ-ਇਸਤਰੀ ਹਰਿਆਵਲੀ ਹੋ ਜਾਂਦੀ ਹੈ (ਭਾਵ, ਉਸ ਜੀਵ ਦਾ ਹਿਰਦਾ ਖਿੜ ਪੈਂਦਾ ਹੈ) ਜਿਸ ਦਾ ਪਿਆਰ ਪਰਮਾਤਮਾ ਦੇ ਸੋਹਣੇ ਚਰਨਾਂ ਨਾਲ ਬਣ ਜਾਂਦਾ ਹੈ। ਉਸ ਦਾ ਮਨ, ਉਸ ਦਾ ਤਨ ਪਰਮਾਤਮਾ ਦੇ ਪਿਆਰ ਵਿਚ ਰੰਗਿਆ ਜਾਂਦਾ ਹੈ, ਪਰਮਾਤਮਾ ਦਾ ਨਾਮ ਹੀ (ਉਸ ਦੀ ਜ਼ਿੰਦਗੀ ਦਾ) ਆਸਰਾ ਬਣ ਜਾਂਦਾ ਹੈ, ਮਾਇਆ ਦੇ ਨਾਸ਼ਵੰਤ ਕੌਤਕ ਉਸ ਨੂੰ ਸਾਰੇ ਸੁਆਹ (ਨਿਕੰਮੇ) ਦਿਸਦੇ ਹਨ। (ਸਾਵਣ ਵਿਚ ਜਿਵੇਂ ਵਰਖਾ ਦੀ ਬੂੰਦ ਸੋਹਣੀ ਲੱਗਦੀ ਹੈ, ਤਿਵੇਂ ਪ੍ਰਭੂ-ਚਰਨਾਂ ਦੇ ਪਿਆਰ ਵਾਲੇ ਬੰਦੇ ਨੂੰ) ਹਰੀ ਦੇ ਨਾਮ ਦੀ ਆਤਮਿਕ ਜੀਵਨ ਦੇਣ ਵਾਲੀ ਬੂੰਦ ਪਿਆਰੀ ਲੱਗਦੀ ਹੈ, ਗੁਰੂ ਨੂੰ ਮਿਲ ਕੇ ਉਹ ਮਨੁੱਖ ਉਸ ਬੂੰਦ ਨੂੰ ਪੀਣ ਜੋਗਾ ਹੋ ਪੈਂਦਾ ਹੈ (ਪਰਮਾਤਮਾ ਦੀ ਵਡਿਆਈ ਦੀਆਂ ਨਿੱਕੀਆਂ-ਨਿੱਕੀਆਂ ਗੱਲਾਂ ਭੀ ਉਸ ਨੂੰ ਮਿੱਠੀਆਂ ਲੱਗਦੀਆਂ ਹਨ, ਗੁਰੂ ਨੂੰ ਮਿਲ ਕੇ ਬੜੇ ਸ਼ੌਕ ਨਾਲ ਸੁਣਦਾ ਹੈ)।

ਜਿਸ ਪਰਮਾਤਮਾ ਦੇ ਮੇਲ ਨਾਲ ਸਾਰਾ ਜਗਤ (ਬਨਸਪਤੀ ਆਦਿਕ) ਹਰਿਆ-ਭਰਿਆ ਹੋਇਆ ਹੈ, ਉਹ ਸਭ ਕੁਝ ਕਰਨਹਾਰ ਹੈ, ਵਿਆਪਕ ਹੈ ਤੇ ਬੇਅੰਤ ਹੈ, ਉਸ ਨੂੰ ਮਿਲਣ ਵਾਸਤੇ ਮੇਰਾ ਮਨ ਭੀ ਤਾਂਘਦਾ ਹੈ, ਪਰ ਉਹ ਪਰਮਾਤਮਾ ਆਪ ਹੀ ਆਪਣੀ ਮਿਹਰ ਨਾਲ ਮਿਲਾਉਣ ਦੇ ਸਮਰੱਥ ਹੈ । ਮੈਂ ਉਨ੍ਹਾਂ ਗੁਰਮੁਖ ਸਹੇਲੀਆਂ ਤੋਂ ਸਦਕੇ ਹਾਂ, ਸਦਾ ਕੁਰਬਾਨ ਹਾਂ, ਜਿਨ੍ਹਾਂ ਨੇ ਪਰਮਾਤਮਾ ਦਾ ਮਿਲਾਪ ਹਾਸਲ ਕਰ ਲਿਆ ਹੈ ।

ਹੇ ਨਾਨਕ! (ਬੇਨਤੀ ਕਰ ਤੇ ਆਖ) ਹੇ ਪਰਮਾਤਮਾ! ਮੇਰੇ ਉੱਤੇ ਮਿਹਰ ਕਰ, ਤੂੰ ਆਪ ਹੀ ਗੁਰੂ ਦੇ ਸ਼ਬਦ ਰਾਹੀਂ (ਮੇਰੀ ਜਿੰਦ ਨੂੰ) ਸੰਵਾਰਨ ਜੋਗਾ ਹੈਂ।

ਸਾਵਣ ਦਾ ਮਹੀਨਾ ਉਨ੍ਹਾਂ ਭਾਗਾਂ ਵਾਲੀਆਂ (ਜੀਵ-ਇਸਤਰੀਆਂ) ਵਾਸਤੇ (ਖੇੜਾ ਤੇ ਠੰਡ ਲਿਆਉਣ ਵਾਲਾ) ਹੈ, ਜਿਨ੍ਹਾਂ ਨੇ ਆਪਣੇ ਹਿਰਦੇ (ਰੂਪ ਗਲ) ਵਿਚ ਪਰਮਾਤਮਾ ਦਾ ਨਾਮ (ਰੂਪ) ਹਾਰ ਪਾਇਆ ਹੋਇਆ ਹੈ ॥੬॥

■

ਸੰਪਾਦਕੀ...

# ਸ਼ਹੀਦੀ ਵਿਰਸੇ ਦੇ ਵਾਰਸ ਹਾਂ ਅਸੀਂ...!

ਸਿੱਖ ਧਰਮ ਅੰਦਰ ਸ਼ਹਾਦਤ ਸ਼ਬਦ ਜਿਸ ਸ਼ਾਨ ਅਤੇ ਪਵਿੱਤਰਤਾ ਨਾਲ ਸਾਹਮਣੇ ਆਉਂਦਾ ਹੈ, ਦੁਨੀਆਂ ਦੇ ਧਾਰਮਿਕ ਇਤਿਹਾਸ ਅੰਦਰ ਇਹ ਬਿਲਕੁਲ ਵਿਲੱਖਣਤਾ ਅਤੇ ਗੌਰਵ ਦਾ ਪ੍ਰਤੀਕ ਹੈ। ਸਿੱਖ ਇਤਿਹਾਸ ਵਿਚ ਸ਼ਹਾਦਤਾਂ ਦੀ ਇੱਕ ਲੰਮੀ ਲੜੀ ਮਿਲਦੀ ਹੈ। ਸਿੱਖ ਗੁਰੂ ਸਾਹਿਬਾਨ ਨੇ ਹੱਕ-ਸੱਚ ਲਈ ਲੜਨ ਅਤੇ ਲੋੜ ਪੈਣ 'ਤੇ ਸ਼ਹਾਦਤ ਦੇਣ ਦੀ ਗੁੜ੍ਹਤੀ ਸਿੱਖਾਂ ਨੂੰ ਦਿੱਤੀ। ਗੁਰੂ ਸਾਹਿਬਾਨ ਨੇ ਸ਼ਹਾਦਤਾਂ ਦਾ ਰਾਹ ਖੁਦ ਦਿਖਾਇਆ। ਬਾਦਸ਼ਾਹ ਜਹਾਂਗੀਰ ਦੇ ਸਮੇਂ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ਼ਹਾਦਤ ਦੇ ਕੇ ਮਨੁੱਖਤਾ ਦੀ ਖਾਤਰ ਆਪਣਾ ਆਪ ਕੁਰਬਾਨ ਕਰਨ ਦਾ ਜੋ ਮਾਰਗ ਦਿਖਾਇਆ ਉਸ 'ਤੇ ਪਹਿਰਾ ਦਿੰਦਿਆਂ ਸਿੱਖਾਂ ਨੇ ਹੱਕ, ਸੱਚ, ਨਿਆਂ ਆਦਿ ਮਨੁੱਖੀ ਸਰੋਕਾਰਾਂ ਦੀ ਪਹਿਰੇਦਾਰੀ ਕਰਦਿਆਂ ਇਕ-ਦੂਸਰੇ ਤੋਂ ਮੂਹਰੇ ਹੋ ਕੇ ਸ਼ਹਾਦਤਾਂ ਦਿੱਤੀਆਂ। ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਦੀ ਮਿਸਾਲ ਵੀ ਸੰਸਾਰ ਦੇ ਧਾਰਮਿਕ ਇਤਿਹਾਸ ਅੰਦਰ ਨਿਵੇਕਲੀ ਹੈ। ਕਿਸੇ ਦੂਸਰੇ ਧਰਮ ਦੀ ਖਾਤਰ ਆਪਣਾ ਆਪ ਕੁਰਬਾਨ ਕਰਨਾ ਅਸਲੋਂ ਨਿਵੇਕਲੀ ਪਿਰਤ ਸੀ। ਮਕਸਦ ਸਾਫ ਸੀ ਕਿ ਮਾਨਵਤਾ ਨੂੰ ਉਭਾਰਨ ਅਤੇ ਹੰਕਾਰੀ ਤੇ ਮਾਨਵ-ਵਿਰੋਧੀ ਗਤੀਵਿਧੀਆਂ ਬਰਦਾਸ਼ਤ ਨਹੀਂ ਕੀਤੀਆਂ ਜਾ ਸਕਦੀਆਂ। ਇਸਲਾਮ ਜੋ ਉਸ ਵਕਤ ਆਪਣਾ ਫੈਲਾਅ ਕਿਸੇ ਵੀ ਕੀਮਤ 'ਤੇ ਕਰਨਾ ਚਾਹੁੰਦਾ ਸੀ, ਉਸਨੂੰ ਜੇਕਰ ਕਿਸੇ ਨੇ ਰੋਕਣ ਦੀ ਹਿੰਮਤ ਅਤੇ ਦਲੇਰੀ ਕੀਤੀ ਤਾਂ ਉਹ ਸਿੱਖ ਕੌਮ ਸੀ। ਗੁਰੂ ਸਾਹਿਬਾਨ ਨੇ ਇਸ ਰਾਹ 'ਤੇ ਜੋ ਪੂਰਨੇ ਪਾਏ ਉਹ ਅੱਗੇ ਜਾ ਕੇ ਕੌਮ ਦਾ ਸ਼ਹੀਦੀ ਇਤਿਹਾਸ ਹੋ ਨਿਬੜਿਆ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਛੋਟੇ-ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦਾ ਜ਼ਿਕਰ ਵੀ ਇਸੇ ਲੜੀ ਦਾ ਅਹਿਮ ਹਿੱਸਾ ਹੈ। ਗੁਰੂ ਕਾਲ ਤੋਂ ਮਗਰੋਂ ਸਿੱਖੀ ਦੇ ਬੂਟੇ ਨੂੰ ਚੜ੍ਹਦੀ ਕਲਾ ਵਿਚ ਵੇਖਣ ਲਈ ਸਿੱਖਾਂ ਨੇ ਵੱਡੀਆਂ ਸ਼ਹਾਦਤਾਂ ਦਿੱਤੀਆਂ। ਜਿੱਥੇ ਆਮ ਮਨੁੱਖ ਮੌਤ ਤੋਂ ਥਰ-ਥਰ ਕੰਬਦਾ ਹੈ, ਉਥੇ ਹੀ ਗੁਰੂ ਸਾਹਿਬਾਨ ਦੀ ਬਖਸ਼ਿਸ਼ ਤੇ ਪ੍ਰੇਰਣਾ ਦੀ ਸ਼ਕਤੀ ਨਾਲ ਸਿੱਖ ਯੋਧਿਆਂ ਨੇ ਮੌਤ ਨਾਲ ਮਖੌਲਾਂ ਕੀਤੀਆਂ। ਇਸ ਲੜੀ ਵਿਚ ਸ਼ਹੀਦ ਭਾਈ ਤਾਰੂ ਸਿੰਘ ਜੀ ਦਾ ਇਤਿਹਾਸ ਉਘੜਵੇਂ ਰੂਪ ਵਿਚ ਸਾਹਮਣੇ ਹੈ। ਇਸ ਮਹੀਨੇ ਭਾਈ ਤਾਰੂ ਸਿੰਘ ਜੀ ਦਾ ਸ਼ਹੀਦੀ ਦਿਹਾੜਾ ਹੈ। ਭਾਈ ਤਾਰੂ ਸਿੰਘ ਜੀ ਦੀ ਸ਼ਹਾਦਤ ਜਿੱਥੇ ਸਿੱਖ ਕੌਮ ਦੇ ਅਤੀਤ ਦੀਆਂ ਦ੍ਰਿੜ੍ਹ ਕਦਰਾਂ-ਕੀਮਤਾਂ ਦੀ ਤਰਜ਼ਮਾਨੀ ਕਰਦੀ ਹੈ, ਉਥੇ ਹੀ ਵਰਤਮਾਨ ਤੇ ਭਵਿੱਖ ਦੀਆਂ ਪੀੜੀਆਂ ਲਈ ਮਾਰਗ ਦਰਸ਼ਨ ਵੀ ਹੈ। ਖੇਤੀਬਾੜੀ ਦਾ ਕੰਮ ਕਰਦਿਆਂ ਭਾਈ ਤਾਰੂ ਸਿੰਘ ਜੀ ਜਿਸ ਕਦਰ ਆਪਣੇ ਅੰਦਰ ਸਿੱਖੀ ਜਜ਼ਬਾ ਸਿਖਰ 'ਤੇ ਰੱਖਦੇ ਹਨ, ਇਹ ਅਜੋਕੇ ਸਮੇਂ ਕੌਮ ਅੰਦਰ ਧਰਮ ਪ੍ਰਚਾਰ ਦਾ ਪ੍ਰਥਮ ਸਰੋਤ ਬਣਨਾ ਚਾਹੀਦਾ ਹੈ। ਮੌਤ ਦਾ ਭੈਅ ਮਨ ਵਿਚੋਂ ਕੱਢ ਕੇ ਧਰਮ ਦੀ ਖਾਤਰ ਸ਼ਹਾਦਤ ਲਈ ਤਿਆਰ ਰਹਿਣਾ ਸੌਖਾ ਕਾਰਜ ਨਹੀਂ, ਪਰੰਤੂ ਭਾਈ ਸਾਹਿਬ ਨੇ ਇਸਨੂੰ ਪ੍ਰਵਾਨ ਕੀਤਾ। ਇਤਿਹਾਸ ਸਾਖੀ ਹੈ ਕਿ ਉਨ੍ਹਾਂ ਨੇ ਸਿੱਖੀ ਦੀ ਚੜ੍ਹਦੀ ਕਲਾ ਨੂੰ ਆਪਣਾ ਮਿਸ਼ਨ ਮੰਨਿਆ। ਭਾਵੇਂ ਕਿ ਉਨ੍ਹਾਂ ਨੂੰ ਇਸਲਾਮ ਕਬੂਲ ਕਰਨ ਬਦਲੇ ਵੱਡੇ ਲਾਲਚ ਦਿੱਤੇ ਗਏ, ਪਰੰਤੂ ਉਨ੍ਹਾਂ ਨੇ ਸਿੱਖੀ ਸਿਦਕ ਆਖਰੀ ਸਵਾਸਾਂ ਤਕ ਨਿਭਾਇਆ। ਉਨ੍ਹਾਂ ਖੋਪਰੀ ਲੁਹਾ ਲਈ ਪਰ ਕੇਸਾਂ ਨੂੰ ਹੱਥ ਨਹੀਂ ਲਗਾਉਣ ਦਿੱਤਾ। ਇਹ ਮਿਸਾਲ ਸਿੱਖੀ ਜਜ਼ਬੇ ਦੀ ਉਹ ਉਦਾਹਰਨ ਹੈ ਜੋ ਸਾਨੂੰ ਲਗਾਤਾਰ ਹਲੂਣਾ ਦਿੰਦੀ ਹੈ ਕਿ ਕਿਸੇ ਵੀ ਕੀਮਤ 'ਤੇ ਆਪਣੇ ਧਰਮ ਤੋਂ ਡੋਲਣਾ ਨਹੀਂ ਹੈ।

ਅੱਜ ਦੇ ਸਿੱਖ ਨੌਜਵਾਨਾਂ ਲਈ ਇਹ ਇਕ ਵੱਡਾ ਸੁਨੇਹਾ ਹੈ।

ਸਿੱਖੀ ਸਰੂਪ ਸਾਡਾ ਗੌਰਵ ਹੈ। ਇਸਨੂੰ ਬਰਕਰਾਰ ਰੱਖਣ ਲਈ ਹੀ ਭਾਈ ਤਾਰੂ ਸਿੰਘ ਜੀ ਵਰਗੇ ਸਿੱਖਾਂ ਨੇ ਕੁਰਬਾਨੀਆਂ ਦਿੱਤੀਆਂ। ਪਰੰਤੂ ਅੱਜ ਦੀ ਨੌਜੁਆਨੀ ਦਾ ਵੱਡਾ ਹਿੱਸਾ ਸਿੱਖੀ ਸਰੂਪ ਤਿਆਗਣ ਦੇ ਰਾਹ 'ਤੇ ਹੈ। ਸਿੱਖਾਂ ਦੇ ਬੱਚੇ ਆਪਣੀ ਪਛਾਣ ਤੋਂ ਦੂਰ ਜਾ ਰਹੇ ਹਨ। ਅੱਜ ਇਸ ਗੱਲ ਦੀ ਵੱਡੀ ਲੋੜ ਹੈ ਕਿ ਸਿੱਖ ਬੱਚਿਆਂ ਤੇ ਨੌਜਵਾਨਾਂ ਨੂੰ ਆਪਣੇ ਸ਼ਾਨਾਮੱਤੇ ਇਤਿਹਾਸ ਦੇ ਸਨਮੁੱਖ ਕਰੀਏ। ਜਦੋਂ ਉਨ੍ਹਾਂ ਨੂੰ ਇਹ ਅਹਿਸਾਸ ਹੋਵੇਗਾ ਕਿ ਅਸੀਂ ਸ਼ਹੀਦ ਭਾਈ ਤਾਰੂ ਸਿੰਘ ਜੀ ਦੇ ਵਿਰਸੇ ਦੇ ਵਾਰਸ ਹਾਂ ਤਾਂ ਉਹ ਸਿੱਖ ਅਖਵਾਉਣ ਅਤੇ ਸਿੱਖੀ ਸਰੂਪ ਵਿਚ ਪੱਕਿਆਂ ਰਹਿਣ 'ਚ ਮਾਣ ਮਹਿਸੂਸ ਕਰਨਗੇ। ਮਾਪਿਆਂ ਦਾ ਇਸ ਵਿਚ ਵੱਡਾ ਯੋਗਦਾਨ ਹੋ ਸਕਦਾ ਹੈ। ਪੁਰਾਤਨ ਸਮਿਆਂ ਅੰਦਰ ਸਿੱਖ ਮਾਵਾਂ ਆਪਣੇ ਬੱਚਿਆਂ ਨੂੰ ਸਿੱਖ ਵਿਰਸੇ ਨਾਲ ਜੋੜਨ ਲਈ ਨਿਰੰਤਰ ਯਤਨ ਵਿਚ ਰਹਿੰਦੀਆਂ ਸਨ। ਉਨ੍ਹਾਂ ਦੇ ਕੇਸ ਸਜਾ ਕੇ ਸੋਹਣੇ ਜੂੜੇ ਕਰਨੇ ਅਤੇ ਕੇਸਕੀ ਸਜਾਉਣੀ ਗੌਰਵ ਦਾ ਪ੍ਰਤੀਕ ਮੰਨਿਆ ਜਾਂਦਾ ਸੀ। ਇਸਨੂੰ ਵਰਤਮਾਨ ਪ੍ਰਸੰਗ ਵਿਚ ਵਿਚਾਰਿਆਂ ਸਥਿਤੀ ਸੰਤੁਸ਼ਟੀਜਨਕ ਨਜ਼ਰੀਂ ਨਹੀਂ ਪੈਂਦੀ। ਸਮੂਹਕ ਯਤਨ ਅਤੇ ਇਮਾਨਦਾਰ ਪਹੁੰਚ ਸਿੱਖੀ ਦੀ ਨਵੀਂ ਪਨੀਰੀ ਨੂੰ ਆਪਣੀਆਂ ਕਦਰਾਂ-ਕੀਮਤਾਂ, ਰਵਾਇਤਾਂ ਤੇ ਇਤਿਹਾਸ ਨਾਲ ਜੋੜਨ ਲਈ ਸਾਰਥਕ ਸਿੱਧ ਹੋਵੇਗੀ। ਇਹ ਬੇਹੱਦ ਜ਼ਰੂਰੀ ਹੈ ਕਿਉਂਕਿ ਪਤਿਤਪੁਣੇ ਦੀ ਹਨ੍ਹੇਰੀ ਵਿਚ ਆਪਣਾ ਖਾਸਾ ਗਵਾ ਰਹੀ ਨੌਜੁਆਨੀ ਨੂੰ ਪ੍ਰੇਰਣਾ ਸਮੇਂ ਦੀ ਲੋੜ ਹੈ।


## ਫ਼ਾਰਮ IV ਰੂਲ ੮

| | |
|---|---|
| ੧ ਛਪਣ ਦਾ ਅਸਥਾਨ | ਸ੍ਰੀ ਅੰਮ੍ਰਿਤਸਰ |
| ੨ ਛਪਣ ਦਾ ਸਮਾਂ | ਹਰ ਮਹੀਨੇ ਦੀ ੧੫-੧੬ ਤਾਰੀਖ |
| ੩ ਮੁਦ੍ਰਕ ਦਾ ਨਾਂ | ਮਨਜੀਤ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। |
| ੪ ਪ੍ਰਕਾਸ਼ਕ ਦਾ ਨਾਂ | ਮਨਜੀਤ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। |
| ੫ ਸੰਪਾਦਕ | ਮਨਜੀਤ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। |
| ੬ ਮਾਲਕ | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। |

ਮੈਂ ਮਨਜੀਤ ਸਿੰਘ ਸੰਪਾਦਕ, ਘੋਸ਼ਣਾ ਕਰਦਾ ਹਾਂ ਕਿ ਜਿਥੋਂ ਤਕ ਮੈਨੂੰ ਪਤਾ ਹੈ, ਉਪਰ ਦਿੱਤੀ ਜਾਣਕਾਰੀ ਸਹੀ ਹੈ।

ਸਹੀ/-ਮਨਜੀਤ ਸਿੰਘ

# ਹਰਿਕਿਸਨ ਭਯੋ ਅਸਟਮ ਬਲ ਬੀਰਾ

*-ਡਾ. ਰੂਪ ਸਿੰਘ**

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਜਨਮ 7 ਜੁਲਾਈ, ੧੬੫੬ ਈ. ਨੂੰ ਸ੍ਰੀ ਗੁਰੂ ਹਰਿਰਾਇ ਸਾਹਿਬ ਦੇ ਘਰ 'ਸ਼ੀਸ਼ ਮਹਿਲ' ਕੀਰਤਪੁਰ ਵਿਖੇ ਹੋਇਆ। ਰਾਮਰਾਇ ਜੀ ਆਪ ਜੀ ਦੇ ਵੱਡੇ ਭਰਾ ਸਨ, ਜੋ ਬਹੁਤ ਹੀ ਚੁਸਤ ਚਲਾਕ ਤੇ ਮਕਾਰ ਨੀਤੀ-ਵੇਤਾ ਸਨ। ਗੁਰੂ-ਘਰ ਦੇ ਕੁਝ ਮਸੰਦਾਂ ਨਾਲ ਵੀ ਉਸ ਦਾ ਰਾਬਤਾ ਸੀ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਵੱਡਾ ਸਾਹਿਬਜ਼ਾਦਾ ਹੋਣ ਕਰਕੇ ਉਹ ਹਰ ਤਰ੍ਹਾਂ ਆਪਣੇ ਆਪ ਨੂੰ ਗੁਰਗੱਦੀ ਦੇ ਯੋਗ ਤੇ ਵਿਰਾਸਤੀ ਹੱਕ ਸਮਝਦਾ ਸੀ। ਜਦ ਸਮੇਂ ਦੇ ਬਾਦਸ਼ਾਹ ਔਰੰਗਜ਼ੇਬ ਨੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਦਿੱਲੀ ਬੁਲਾਇਆ ਤਾਂ ਗੁਰੂ ਜੀ ਨੇ ਰਾਮਰਾਇ ਨੂੰ ਬਾਦਸ਼ਾਹ ਨੂੰ ਮਿਲਣ ਹਿੱਤ ਭੇਜਿਆ। ਰਾਮਰਾਇ ਨੂੰ ਸਖਤ ਹਦਾਇਤ ਕੀਤੀ ਗਈ ਕਿ ਗੁਰੂ-ਘਰ ਦੇ ਆਸ਼ੇ ਵਿਰੁੱਧ ਕੋਈ ਗੱਲ ਨਾ ਕਰਨੀ ਤੇ ਨਾ ਹੀ ਮੰਨਣੀ, ਭਾਵੇਂ ਇਸ ਬਦਲੇ ਕਿਤਨੀ ਵੀ ਕੀਮਤ ਕਿਉਂ ਨਾ ਚੁਕਾਉਣੀ ਪਵੇ। ਰਾਮਰਾਇ ਜਦ ਬਾਦਸ਼ਾਹ ਨੂੰ ਮਿਲਿਆ ਤਾਂ ਉਸ ਨੇ ਬਾਦਸ਼ਾਹ ਦੀ ਖੁਸ਼ੀ ਹਾਸਲ ਕਰਨ ਲਈ, ਬਾਦਸ਼ਾਹ ਦੀ ਬਹੁਤ ਖੁਸ਼ਾਮਦ ਕੀਤੀ। ਉਸ ਨੇ ਬਹੁਤ ਕੁਝ ਗੁਰੂ ਆਸ਼ੇ ਵਿਰੁੱਧ ਬੋਲਿਆ ਇੱਥੋਂ ਤਕ ਕਿ ਗੁਰੂ ਨਾਨਕ ਸਾਹਿਬ ਦੀ ਪਾਵਨ ਬਾਣੀ ਦੀ ਇਹ ਪੰਕਤੀ ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ਬਦਲ ਕੇ ਮਿਟੀ ਬਈਮਾਨ ਕੀ ਪੜ੍ਹੀ ਤੇ ਕਿਹਾ ਕਿ ਅਜਿਹਾ ਲਿਖਣ ਵਾਲੇ ਦੀ ਗਲਤੀ ਨਾਲ ਹੋਇਆ ਹੈ। ਅਸਲ ਸ਼ਬਦ ਮੁਸਲਮਾਨ ਨਹੀਂ 'ਬਈਮਾਨ' ਹੈ। ਇਹ ਗੁਰਬਾਣੀ ਦਾ ਘੋਰ ਅਪਮਾਨ ਸੀ ਜਿਸ ਦੀ ਕਿਸੇ ਸਿੱਖ ਪਾਸੋਂ ਆਸ ਵੀ ਨਹੀਂ ਸੀ ਕੀਤੀ ਜਾ ਸਕਦੀ। ਜਦ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਰਾਮਰਾਇ ਦੀ ਇਸ ਮਾੜੀ ਹਰਕਤ ਦਾ ਪਤਾ ਲੱਗਾ ਤਾਂ ਉਨ੍ਹਾਂ ਹੁਕਮ ਕਰ ਦਿੱਤਾ ਕਿ ਸਾਡੇ ਮੱਥੇ ਨਹੀਂ ਲੱਗਣਾ। ਗੁਰੂ ਜੀ ਨੇ ਸਿੱਖ ਸੰਗਤਾਂ ਨੂੰ ਆਦੇਸ਼ ਕੀਤਾ ਕਿ ਰਾਮਰਾਇ ਨਾਲ ਕਿਸੇ ਤਰ੍ਹਾਂ ਦਾ ਵਰਤੋਂ-ਵਿਹਾਰ, ਮੇਲ-ਜੋਲ, ਬੋਲ-ਚਾਲ ਨਾ ਕਰਨ। ਸਿੱਖ ਸੰਗਤਾਂ ਨੇ ਗੁਰੂ ਹੁਕਮ ਨੂੰ ਸੱਤ ਕਰ ਮੰਨਿਆ।

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣਾ ਅੰਤਿਮ ਸਮਾਂ ਨੇੜੇ ਆਇਆ ਜਾਣ, ਗੁਰ-ਗੱਦੀ ਦੀ ਮਹਾਨ ਜ਼ਿੰਮੇਵਾਰੀ ਆਪਣੇ ਛੋਟੇ ਸਪੁੱਤਰ ਸ੍ਰੀ (ਗੁਰੂ) ਹਰਿਕ੍ਰਿਸ਼ਨ ਜੀ ਨੂੰ ਸੌਂਪ ਦਿੱਤੀ। ਗੁਰਗੱਦੀ ਦੀ ਜ਼ਿੰਮੇਵਾਰੀ ਸੌਂਪਣ ਤੋਂ ਪਹਿਲਾਂ ਸ੍ਰੀ ਗੁਰੂ ਹਰਿਰਾਇ ਜੀ ਨੇ ਸ੍ਰੀ (ਗੁਰੂ) ਹਰਿਕ੍ਰਿਸ਼ਨ ਜੀ ਨੂੰ ਹਦਾਇਤ ਕੀਤੀ ਕਿ ਬਾਦਸ਼ਾਹ ਔਰੰਗਜ਼ੇਬ ਦੇ ਮੱਥੇ ਨਹੀਂ ਲੱਗਣਾ। ਗੁਰਗੱਦੀ 'ਤੇ ਬਿਰਾਜਮਾਨ ਹੋਣ ਸਮੇਂ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੀ ਉਮਰ ਕੇਵਲ ਪੰਜ ਸਾਲ ਤੇ ਕੁਝ ਮਹੀਨੇ ਦੀ ਸੀ। ਗੁਰੂ ਨਾਨਕ ਜੋਤਿ ਦੇ ਉਤਰ-ਅਧਿਕਾਰੀ ਬਣਨ ਲਈ ਸੰਸਾਰਿਕ ਉਮਰ, ਰਿਸ਼ਤੇ ਤੇ ਵਿਰਾਸਤ ਦਾ ਕੋਈ ਸਬੰਧ ਨਹੀਂ, ਗੁਰੂ ਘਰ ਵਿਚ ਯੋਗਤਾ ਹੀ ਪ੍ਰਧਾਨ ਹੈ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਅਕਾਲ ਚਲਾਣੇ ਤੋਂ ਪਿੱਛੋਂ ਗੁਰੂ ਹਰਿਕ੍ਰਿਸ਼ਨ ਜੀ ਗੁਰਗੱਦੀ 'ਤੇ ਬਿਰਾਜਮਾਨ ਹੋਏ। ਸਿੱਖ ਸੰਗਤਾਂ ਗੁਰੂ ਦਰਸ਼ਨ ਕਰ ਨਿਹਾਲ ਹੁੰਦੀਆਂ। ਗੁਰੂ ਜੀ, ਗੁਰੂ ਨਾਨਕ ਜੋਤਿ ਦੇ ਆਸ਼ੇ ਅਨੁਸਾਰ ਨਿੱਤ ਸੰਗਤਾਂ ਨੂੰ ਅਧਿਆਤਮਕ ਉਪਦੇਸ਼ ਦਿੰਦੇ, ਸ਼ੰਕੇ ਨਵਿਰਤ ਕਰਦੇ ਅਤੇ ਨਾਮ-ਦਾਨ ਦੀਆਂ ਬਖ਼ਸ਼ਿਸ਼ਾਂ ਕਰਦੇ। ਗੁਰੂ ਜੀ ਨੇ ਪ੍ਰਚਾਰ ਹਿੱਤ ਮਸੰਦਾਂ ਦੀਆਂ

*ਮੁੱਖ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।

ਡਿਊਟੀਆਂ ਵੱਖ-ਵੱਖ ਇਲਾਕਿਆਂ ਵਿਚ ਲਾਈਆਂ। ਰਾਮਰਾਇ ਵੱਲੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੀ ਵਿਰੋਧਤਾ ਹੋਣੀ ਸੁਭਾਵਿਕ ਸੀ, ਕਿਉਂਕਿ ਰਾਮਰਾਇ ਤਾਂ ਆਪਣੇ ਆਪ ਨੂੰ ਹਰ ਤਰ੍ਹਾਂ ਗੁਰਗੱਦੀ ਦੇ ਯੋਗ ਸਮਝਦਾ ਸੀ। ਗੁਰਗੱਦੀ ਦੀਆਂ ਰਸਮਾਂ ਸਮੇਂ ਰਾਮਰਾਇ ਦਿੱਲੀ ਵਿਚ ਸੀ। ਰਾਮਰਾਇ ਨਾਲ ਕੁਝ ਮਸੰਦਾਂ ਦੇ ਹੱਥ ਤਾਂ ਪਹਿਲਾਂ ਹੀ ਰਲੇ ਹੋਏ ਸਨ ਤੇ ਕੁਝ ਉਸ ਨੇ ਲਾਲਚ ਦੇ ਕੇ ਆਪਣੇ ਨਾਲ ਹੋਰ ਕਰ ਲਏ। ਮਸੰਦਾਂ ਨੂੰ ਰਾਮਰਾਇ ਨੇ ਕਿਹਾ ਕਿ ਉਹ ਦੂਰ-ਨੇੜੇ ਜਾ ਕੇ ਇਹ ਪ੍ਰਚਾਰ ਕਰਨ ਕਿ ਸਿੱਖਾਂ ਦੇ ਅੱਠਵੇਂ ਗੁਰੂ ਰਾਮਰਾਇ ਹਨ। ਮਸੰਦਾਂ ਨੇ ਅਜਿਹਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ ਤੇ ਦਸਵੰਧ ਇਕੱਠਾ ਕਰ ਕੁਝ ਆਪ ਛਕਦੇ ਤੇ ਕੁਝ ਰਾਮਰਾਇ ਨੂੰ ਭੇਜ ਦਿੰਦੇ। ਇਸ ਤਰ੍ਹਾਂ ਕੁਝ ਸਮਾਂ ਤਾਂ ਚੱਲਦਾ ਰਿਹਾ ਪਰ ਝੂਠ ਦੀ ਦੁਕਾਨ ਕਿਤਨਾ ਕੁ ਚਿਰ ਚਲ ਸਕਦੀ ਸੀ? ਸਿੱਖ ਸੰਗਤਾਂ ਨੂੰ ਜਦ ਰਾਮਰਾਇ ਦੀਆਂ ਕੁਚਾਲਾਂ ਦਾ ਪਤਾ ਚਲਿਆ ਤਾਂ ਉਨ੍ਹਾਂ ਰਾਮਰਾਇ ਨੂੰ ਗੁਰੂ ਮੰਨਣੋਂ ਇਨਕਾਰ ਕਰ ਦਿੱਤਾ।

ਰਾਮਰਾਇ ਆਪਣੀ ਪੇਸ਼ ਨਾ ਚੱਲਦੀ ਦੇਖ; ਬਾਦਸ਼ਾਹ ਦੇ ਦਰਬਾਰ ਵਿਚ ਫਰਿਆਦੀ ਹੋਇਆ ਤੇ ਕਿਹਾ ਕਿ ਮੈਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਵੱਡਾ ਸਪੁੱਤਰ ਹਾਂ ਇਸ ਕਰਕੇ ਗੁਰਗੱਦੀ 'ਤੇ ਮੇਰਾ ਹੱਕ ਹੈ, ਮੇਰਾ ਹੱਕ ਮਾਰ ਕੇ ਸ੍ਰੀ (ਗੁਰੂ) ਹਰਿਕ੍ਰਿਸ਼ਨ ਨੂੰ ਗੁਰਗੱਦੀ ਸੌਂਪੀ ਗਈ ਹੈ, ਮੈਨੂੰ ਮੇਰਾ ਹੱਕ ਮਿਲਣਾ ਚਾਹੀਦਾ ਹੈ। ਜਿਸ 'ਤੇ ਮੇਰਾ ਵਿਰਾਸਤੀ ਹੱਕ ਹੈ। ਮੇਰਾ ਕਸੂਰ ਸਿਰਫ ਇਹੀ ਹੈ ਕਿ ਮੈਂ ਆਪ ਜੀ ਦਾ ਵਫ਼ਾਦਾਰ ਹਾਂ। ਮੇਰੇ ਪਿਤਾ ਜੀ ਅਰੰਭ ਤੋਂ ਹੀ ਤੁਹਾਡੇ ਵਿਰੁੱਧ ਸਨ ਤੇ ਉਨ੍ਹਾਂ ਨੇ ਮੇਰੇ ਛੋਟੇ ਭਾਈ ਹਰਿਕ੍ਰਿਸ਼ਨ ਨੂੰ ਗੁਰਗੱਦੀ ਦੇਣ ਸਮੇਂ ਇਹ ਆਦੇਸ਼ ਕੀਤਾ ਹੈ, ਕਿ ਉਹ ਤੁਹਾਡੇ ਮੱਥੇ ਨਾ ਲੱਗੇ।

ਔਰੰਗਜ਼ੇਬ (ਜੋ ਬਹੁਤ ਹੀ ਚਾਲਬਾਜ਼ ਸੀ) ਨੇ ਸੋਚਿਆ ਜੇਕਰ ਗੁਰਗੱਦੀ ਮੇਰੇ ਵਫਾਦਾਰ ਰਾਮਰਾਇ ਨੂੰ ਮਿਲ ਜਾਵੇ ਤਾਂ ਮੈਂ ਧਰਮ ਪਰਿਵਰਤਨ ਸ਼ਾਂਤੀ ਪੂਰਵਕ ਢੰਗ ਨਾਲ ਕਰ ਸਕਾਂਗਾ ਤੇ ਜੇਕਰ ਕੋਈ ਸਮਝੌਤਾ ਨਾ ਹੋਵੇ ਤਾਂ ਇਨ੍ਹਾਂ ਦੋਹਾਂ ਭਰਾਵਾਂ ਵਿਚ ਝਗੜਾ ਰਹੇਗਾ, ਜਿਸ ਦਾ ਮੈਨੂੰ ਹੀ ਫਾਇਦਾ ਹੈ। ਇਹ ਸੋਚ ਕੇ ਔਰੰਗਜ਼ੇਬ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਦਿੱਲੀ ਆਉਣ ਲਈ ਬੁਲਾਵਾ ਭੇਜਿਆ। ਇਧਰ ਰਾਮਰਾਇ ਨੇ ਸੋਚਿਆ ਜੇਕਰ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਆ ਕੇ ਬਾਦਸ਼ਾਹ ਨੂੰ ਮਿਲਦੇ ਹਨ ਤਾਂ ਮੈਂ ਸਿੱਖ ਸੰਗਤਾਂ ਵਿਚ ਪ੍ਰਚਾਰ ਕਰਾਂਗਾ ਕਿ ਗੁਰੂ ਹਰਿਕ੍ਰਿਸ਼ਨ ਜੀ ਨੇ ਗੁਰੂ-ਪਿਤਾ ਦੇ ਅੰਤਮ ਹੁਕਮ ਦੀ ਉਲੰਘਣਾ ਕੀਤੀ ਹੈ ਤੇ ਜੇਕਰ ਗੁਰੂ ਜੀ ਨਹੀਂ ਆਉਂਦੇ ਤਾਂ ਇਹ ਬਾਦਸ਼ਾਹ ਦੀ ਹੁਕਮ ਅਦੂਲੀ ਹੋਵੇਗੀਂ, ਮੇਰੇ ਲਈ ਦੋਨੋਂ ਤਰ੍ਹਾਂ ਰਾਹ ਸਾਫ! ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਗੁਰੂ-ਪਿਤਾ ਦੇ ਅੰਤਮ ਆਦੇਸ਼ ਅਨੁਸਾਰ ਬਾਦਸ਼ਾਹ ਔਰੰਗਜ਼ੇਬ ਨੂੰ ਮਿਲਣ ਤੋਂ ਸਾਫ ਇਨਕਾਰ ਕਰ ਦਿੱਤਾ। ਮਿਰਜਾ ਰਾਜਾ ਜੈ ਸਿੰਘ ਨੇ ਗੁਰੂ ਜੀ ਨੂੰ ਬੁਲਾਵਾ ਭੇਜਿਆ ਕਿ ਗੁਰੂ ਜੀ ਦਿੱਲੀ ਆਉਣ ਤੇ ਸਿੱਖ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰਨ ਤੇ ਉਹ ਬਾਦਸ਼ਾਹ ਨੂੰ ਭਾਵੇਂ ਨਾ ਮਿਲਣ। ਸਿੱਖ ਸੰਗਤਾਂ ਵੱਲੋਂ ਬੇਨਤੀ-ਪੱਤਰ ਮਿਲਣ 'ਤੇ ਗੁਰੂ ਜੀ ਨੇ ਦਿੱਲੀ ਜਾਣ ਦਾ ਫੈਸਲਾ ਕਰ ਲਿਆ। ਬਹੁਤ ਸਾਰੀਆਂ ਸਥਾਨਕ ਸੰਗਤਾਂ ਤੇ ਮਾਤਾ ਜੀ ਦੇ ਨਾਲ ਗੁਰੂ ਜੀ ਦਿੱਲੀ ਵੱਲ ਨੂੰ ਚੱਲ ਪਏ। ਸੰਗਤਾਂ ਦੀ ਗਿਣਤੀ ਦਿਨੋਂ-ਦਿਨ ਵਧਦੀ ਦੇਖ ਗੁਰੂ ਜੀ ਨੇ ਹਜ਼ੂਰੀ ਸੰਗਤ ਤੋਂ ਬਿਨਾ ਬਾਕੀ ਸੰਗਤ ਨੂੰ ਵਾਪਸ ਜਾਣ ਲਈ ਕਹਿ ਦਿੱਤਾ। ਪੰਜੋਖਰਾ ਸਾਹਿਬ ਦੇ ਸਥਾਨ 'ਤੇ ਗੁਰੂ ਜੀ ਨੇ ਪੜਾਅ ਕੀਤਾ ਤੇ ਹੰਕਾਰੀ ਪੰਡਤ ਲਾਲ ਚੰਦ ਦੇ ਸ਼ੰਕੇ ਦੀ ਨਵਿਰਤੀ ਲਈ ਛੱਜੂ ਨਾਮ ਦੇ ਸਧਾਰਨ ਵਿਅਕਤੀ ਪਾਸੋਂ ਗੀਤਾ ਦੇ ਅਰਥ ਕਰਵਾਏ। ਇਸ ਤਰ੍ਹਾਂ ਗੁਰੂ ਜੀ ਸਿੱਖ ਸੰਗਤਾਂ ਨੂੰ ਦਰਸ਼ਨ ਦਿੰਦੇ ਹੋਏ ਦਿੱਲੀ ਪਹੁੰਚੇ। ਦਿੱਲੀ ਗੁਰੂ ਜੀ ਮਿਰਜਾ ਰਾਜਾ ਜੈ ਸਿੰਘ ਦੇ ਬੰਗਲੇ ਵਿਚ ਠਹਿਰੇ (ਜਿੱਥੇ ਅੱਜ ਕਲ ਗੁਰਦੁਆਰਾ ਬੰਗਲਾ ਸਾਹਿਬ ਸੁਭਾਇਮਾਨ ਹੈ) ਨਿੱਤ ਸੰਗਤਾਂ ਗੁਰੂ-ਦਰਸ਼ਨ ਹਿੱਤ ਆਉਂਦੀਆਂ ਤੇ ਦਰਸ਼ਨ ਪਰਸ ਤ੍ਰਿਪਤ ਹੁੰਦੀਆਂ। ਔਰੰਗਜ਼ੇਬ ਨੇ ਦਰਸ਼ਨ ਕਰਨ ਦੀ ਇੱਛਾ ਜ਼ਾਹਰ ਕੀਤੀ ਪਰ ਗੁਰੂ

ਜੀ ਨੇ ਇਨਕਾਰ ਕਰ ਦਿੱਤਾ। ਰਾਮਰਾਇ ਦੇ ਦਾਵੇ ਸਬੰਧੀ ਗੁਰੂ ਜੀ ਨਾਲ ਗੱਲਬਾਤ ਕਰਨ ਲਈ ਔਰੰਗਜ਼ੇਬ ਨੇ ਇਕ ਅਹਿਲਕਾਰ ਦੀ ਡਿਊਟੀ ਲਾਈ। ਗੁਰੂ ਜੀ ਨੇ ਅਹਿਲਕਾਰ ਨੂੰ ਸਪੱਸ਼ਟ ਕੀਤਾ ਕਿ ਗੁਰੂ ਨਾਨਕ ਜੋਤਿ 'ਤੇ ਕਿਸੇ ਦਾ ਵਿਰਾਸਤੀ ਹੱਕ ਨਹੀਂ, ਇਸ ਲਈ ਕਸਵੱਟੀ ਯੋਗਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਦੋ ਸਪੁੱਤਰਾਂ ਨੂੰ ਛੱਡ ਗੁਰੂ-ਘਰ ਦੇ ਪ੍ਰੀਤਵਾਨ ਸੇਵਕ ਭਾਈ ਲਹਿਣਾ ਜੀ ਨੂੰ ਗੁਰਿਆਈ ਦੀ ਜ਼ਿੰਮੇਵਾਰੀ ਸੌਂਪੀ। ਇਸ ਤਰ੍ਹਾਂ ਹੀ ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਸਪੁੱਤਰਾਂ ਨੂੰ ਗੁਰਿਆਈ ਨਹੀਂ ਦਿੱਤੀ। ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਵੱਡੇ ਦੋ ਸਪੁੱਤਰਾਂ ਨੂੰ ਛੱਡ ਸਭ ਤੋਂ ਛੋਟੇ ਸਪੁੱਤਰ ਨੂੰ ਗੁਰਿਆਈ ਦੀ ਬਖਸ਼ਿਸ਼ ਕੀਤੀ। ਇਸ ਤਰ੍ਹਾਂ ਹੀ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਸਪੁੱਤਰਾਂ ਤੇ ਵੱਡੇ ਪੋਤਰੇ ਨੂੰ ਛਡ ਕੇ ਛੋਟੇ ਪੋਤਰੇ ਨੂੰ ਗੁਰਿਆਈ ਬਖਸ਼ਿਸ਼ ਕੀਤੀ। ਦੂਸਰਾ ਰਾਮਰਾਇ ਨੇ ਅਜਿਹਾ ਘਟੀਆ ਕੰਮ ਕੀਤਾ ਹੈ, ਜਿਸ ਦੀ ਕਿਸੇ ਵੀ ਗੁਰੂ-ਘਰ ਦੇ ਪ੍ਰੀਤਵਾਨ ਤੋਂ ਆਸ ਨਹੀਂ ਕੀਤੀ ਜਾ ਸਕਦੀ।

ਜਦ ਬਾਦਸ਼ਾਹ ਨੂੰ ਅਹਿਲਕਾਰ ਰਾਹੀਂ ਇਨ੍ਹਾਂ ਗੱਲਾਂ ਦਾ ਪਤਾ ਲੱਗਾ ਤਾਂ ਉਸ ਨੇ ਰਾਮਰਾਇ ਦਾ ਦਾਅਵਾ ਖਾਰਜ ਕਰ ਦਿੱਤਾ। ਰਾਮਰਾਇ ਨੇ ਵੀ ਪੇਸ਼ ਨਾ ਚੱਲਦੀ ਦੇਖ ਆਪਣੀ ਜਗੀਰ (ਦੇਹਰਾਦੂਨ) ਵਿਖੇ ਹੀ ਡੇਰਾ ਲਾਉਣਾ ਠੀਕ ਸਮਝਿਆ। ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੀ ਅਧਿਆਤਮਕ ਸ਼ਕਤੀ ਦੀ ਪਰਖ ਕਰਨ ਲਈ ਕਈ ਤਰ੍ਹਾਂ ਅਜਮਾਇਆ ਗਿਆ, ਜਿਵੇਂ ਰਾਣੀ ਦੀ ਪਹਿਚਾਣ ਕਰਨੀ ਇਤਆਦਿ। ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਕੁਝ ਸਮਾਂ ਦਿੱਲੀ ਪ੍ਰਚਾਰ ਦੀ ਸੇਵਾ ਕਰਦੇ ਰਹੇ। ਰੋਜ਼ਾਨਾ ਨੇਮ ਨਾਲ ਦੀਵਾਨ ਸੱਜਦਾ, ਸੰਗਤਾਂ ਗੁਰੂ ਦਰਸ਼ਨ ਕਰ ਤ੍ਰਿਪਤੀ ਹਾਸਲ ਕਰਦੀਆਂ ਜੋ ਕੁਝ ਸੰਗਤਾਂ ਦਰਸ਼ਨੀ-ਭੇਟਾ, ਭੇਟ ਕਰਦੀਆਂ ਗੁਰੂ ਜੀ ਉਹ ਸਭ ਕੁਝ ਲੋੜਵੰਦਾਂ ਵਿਚ ਵੰਡ ਦਿੰਦੇ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਕੇਵਲ ਤਿੰਨ ਸਾਲ ਗੁਰਿਆਈ ਕੀਤੀ। ਇਸ ਸਮੇਂ ਵਿਚ ਗੁਰੂ ਜੀ ਨੇ ਜਿਸ ਅਧਿਆਤਮਕ ਬਲਬੀਰਤਾ ਦਾ ਪ੍ਰਗਟਾਵਾ ਕੀਤਾ ਉਹ ਇਕ ਮਿਸਾਲ ਹੈ, ਭਾਵੇਂ ਰਾਮਰਾਇ ਦੀ ਵਿਰੋਧਤਾ ਸੀ ਜਾਂ ਬਾਦਸ਼ਾਹੀ ਹੁਕਮ, ਗੁਰੂ ਜੀ ਦ੍ਰਿੜ੍ਹ ਰਹੇ। ਕਿਸੇ ਤਰ੍ਹਾਂ ਦੀ ਸੰਸਾਰੀ ਬਾਦਸ਼ਾਹੀ ਦੇ ਭੈਡਰ ਨੂੰ ਕਬੂਲ ਨਹੀਂ ਕੀਤਾ। ਇਹੀ ਕਾਰਨ ਹੈ ਕਿ ਭਾਈ ਗੁਰਦਾਸ ਦੂਜੇ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਅਸ਼ਟਮ ਬਲਬੀਰਾ ਕਿਹਾ ਹੈ। ਭਾਈ ਗੁਰਦਾਸ ਜੀ ਕਥਨ ਕਰਦੇ ਹਨ:

*ਹਰਿਕਿਸਨ ਭਯੋ ਅਸਟਮ ਬਲ ਬੀਰਾ।*
*ਜਿਨ ਪਹੁੰਚਿ ਦੇਹਲੀ ਤਜਿਓ ਸਰੀਰਾ।*
*ਬਾਲ ਰੂਪ ਧਰਿ ਸ੍ਵਾਂਗ ਰਚਾਇਓ।*
*ਤਬ ਸਹਿਜੇ ਤਨ ਕੋ ਛੋਡਿ ਸਿਧਾਇਓ।*
*ਇਉ ਮੁਗਲਨਿ ਸੀਸ ਪਰੀ ਬਹੁ ਛਾਰਾ।*
*ਵੈ ਖੁਦ ਪਤਿ ਸੋ ਪਹੁੰਚੇ ਦਰਬਾਰਾ।*
*ਔਰੰਗੇ ਇਹ ਬਾਦ ਰਚਾਇਓ।*
*ਤਿਨ ਅਪਨਾ ਕੁਲ ਸਭ ਨਾਸ ਕਰਾਇਓ।*
*ਇਉ ਠਹਕਿ ਠਹਕਿ ਮਗੁ ਲਨਿ ਸਿਰਿ ਝਾਰੀ।*
*ਫੁਨ ਹੋਇ ਪਾਪੀ ਵਹ ਨਰਕ ਸਿਧਾਰੀ।*
*ਇਉਂ ਕਰਿ ਹੈ ਗੁਰਦਾਸ ਪੁਕਾਰਾ।*
*ਹੇ ਸਤਿਗੁਰ ਮੁਹਿ ਲੇਹੁ ਉਬਾਰਾ॥* *(ਵਾਰ ੪੧:੨੨)*

# ਭਾਈ ਮਨੀ ਸਿੰਘ ਜੀ ਸ਼ਹੀਦ

*-ਸ. ਬਿਕਰਮਜੀਤ ਸਿੰਘ*

ਸਿੱਖ ਇਤਿਹਾਸ ਵਿਚ ਭਾਈ ਮਨੀ ਸਿੰਘ ਜੀ ਦਾ ਨਾਂ ਵਿਸ਼ੇਸ਼ ਜ਼ਿਕਰਯੋਗ ਹੈ। ਭਾਈ ਸਾਹਿਬ ਗੁਰੂ-ਘਰ ਨੂੰ ਸਮਰਪਿਤ ਗੁਰਸਿੱਖ ਸਨ। ਜਿੱਥੇ ਉਹ ਬਹੁਤ ਉੱਚੀਸੁੱਚੀ ਸ਼ਖ਼ਸੀਅਤ ਦੇ ਮਾਲਕ ਸਨ, ਉੱਥੇ ਉਹ ਗੁਰਬਾਣੀ ਦੇ ਗਿਆਤਾ ਤੇ ਵਿਦਵਾਨ ਵੀ ਸਨ। ਭਾਈ ਸਾਹਿਬ ਦੇ ਜੀਵਨ 'ਤੇ ਝਾਤੀ ਮਾਰਦਿਆਂ ਇਹ ਪਤਾ ਚਲਦਾ ਹੈ ਕਿ ਉਹ ਸੰਤ ਵੀ ਸਨ ਤੇ ਸਿਪਾਹੀ ਵੀ। ਉਨ੍ਹਾਂ ਅੰਦਰ ਭਗਤੀ ਤੇ ਸ਼ਕਤੀ ਦਾ ਸੰਤੁਲਨ ਸੁਮੇਲ ਸੀ। ਭਾਈ ਸਾਹਿਬ ਪਰਮਾਤਮਾ ਦੀ ਬਖ਼ਸ਼ਿਸ਼ ਨਾਲ ਅਜਿਹੀ ਮਾਨਸਿਕ ਅਵਸਥਾ 'ਤੇ ਪਹੁੰਚੇ ਹੋਏ ਸਨ ਜਿੱਥੇ ਤਨ ਦੇ ਤਸੀਹਿਆਂ ਨਾਲ ਮਨ ਨੂੰ ਨਹੀਂ ਡਰਾਇਆ ਜਾ ਸਕਦਾ ਸੀ।

ਭਾਈ ਮਨੀ ਸਿੰਘ ਜੀ ਦੇ ਜਨਮ ਬਾਰੇ ਵੱਖ-ਵੱਖ ਵਿਦਵਾਨਾਂ ਦੇ ਆਪੋ-ਆਪਣੇ ਵਿਚਾਰ ਹਨ ਪਰੰਤੂ 'ਸ਼ਹੀਦ ਬਿਲਾਸ' ਕ੍ਰਿਤ ਸੇਵਾ ਸਿੰਘ (ਜੋ ਕਿ ਕੁਲ ਪਰੰਪਰਾ ਤੋਂ ਭਾਈ ਮਨੀ ਸਿੰਘ ਦੇ ਪਰਿਵਾਰ ਨਾਲ ਸੰਬੰਧਿਤ ਸੀ) ਅਨੁਸਾਰ ਭਾਈ ਮਨੀ ਸਿੰਘ ਜੀ ਦਾ ਜਨਮ ੧੦ ਮਾਰਚ, ੧੬੪੪ ਈ. (ਚੇਤਰ ਸੁਦੀ ੧੨, ੧੭੦੧ ਬਿ.) ਨੂੰ ਅਜੋਕੇ ਪਾਕਿਸਤਾਨ ਵਿਚ ਮੁਲਤਾਨ ਦੇ ਨੇੜੇ ਪਿੰਡ ਅਲੀਪੁਰ ਵਿਖੇ ਹੋਇਆ। ਆਪ ਦੇ ਪਿਤਾ ਦਾ ਨਾਂ ਭਾਈ ਮਾਈ ਦਾਸ ਜੀ ਅਤੇ ਮਾਤਾ ਬੀਬੀ ਮਧਰੀ ਬਾਈ ਸੀ। ਇਤਿਹਾਸਿਕ ਸ੍ਰੋਤਾਂ ਵਿਚ ਭਾਈ ਸਾਹਿਬ ਦੇ ਪਰਵਾਰਿਕ ਪਿਛੋਕੜ 'ਤੇ ਝਾਤ ਮਾਰੀ ਜਾਵੇ, ਤਾਂ ਪਤਾ ਲਗਦਾ ਹੈ ਕਿ ਉਨ੍ਹਾਂ ਦੇ ਦਾਦਾ ਭਾਈ ਬਲੂ ਰਾਉ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਫੌਜ ਦੇ ਜਰਨੈਲ ਸਨ। ਜਿਨ੍ਹਾਂ ਦੀ ਸ਼ਹੀਦੀ ਸ੍ਰੀ ਅੰਮ੍ਰਿਤਸਰ ਦੇ ਪਹਿਲੇ ਜੰਗ ਦੌਰਾਨ ਹੋਈ ਸੀ। ਇਸੇ ਭਾਈ ਬੱਲੂ ਰਾਉ ਦੇ ੧੨ ਸਪੁੱਤਰ ਸਨ ਜਿਨ੍ਹਾਂ ਵਿਚ ਇਕ ਭਾਈ ਮਾਈ ਦਾਸ ਜੀ ਸਨ, ਜੋ ਕਿ ਭਾਈ ਮਨੀ ਸਿੰਘ ਦੇ ਪਿਤਾ ਸਨ। ਭਾਈ ਮਾਈ ਦਾਸ ਜੀ ਦੇ ਦੋ ਵਿਆਹ ਹੋਏ ਸਨ। ਜਿਸ ਤਹਿਤ ਉਨ੍ਹਾਂ ਦੀ ਪਹਿਲੀ ਪਤਨੀ ਬੀਬੀ ਮਧਰੀ ਦੀ ਕੁੱਖੋਂ ੭ ਪੁੱਤਰ ਦੂਜੀ ਪਤਨੀ ਬੀਬੀ ਲਡਿਕੀ ਤੋਂ ਪੰਜ ਪੁੱਤਰ ਪੈਦਾ ਹੋਏ ਸਨ। ਸੋ ਇਸ ਤਰ੍ਹਾਂ ਭਾਈ ਮਨੀ ਸਿੰਘ ਜੀ ਕੁੱਲ ੧੨ ਭਰਾ ਸਨ, ਜਿਨ੍ਹਾਂ ਵਿੱਚੋਂ ਭਾਈ ਮਨੀ ਸਿੰਘ ਜੀ ਸਮੇਤ ੧੧ ਭਰਾ ਸਿੱਖ ਧਰਮ ਲਈ ਸ਼ਹੀਦ ਹੋਏ।

ਭਾਈ ਮਨੀ ਸਿੰਘ ਜੀ ਜਦ ੧੩ ਕੁ ਵਰ੍ਹਿਆਂ ਦੇ ਹੋਏ ਤਾਂ ਆਪ ਜੀ ਦੇ ਪਿਤਾ ਭਾਈ ਮਾਈ ਦਾਸ ਜੀ ਸਤਵੇਂ ਪਾਤਸ਼ਾਹ, ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਦਰਸ਼ਨਾਂ ਲਈ ਆਪ ਨੂੰ ਪਹਿਲੀ ਵਾਰ ਸ੍ਰੀ ਕੀਰਤਪੁਰ ਸਾਹਿਬ ਲੈ ਕੇ ਆਏ। ਇੱਥੇ ਆਪ ਲੱਗਭਗ ੨ ਸਾਲ ਰਹੇ ਅਤੇ ਗੁਰੂ-ਘਰ ਦੀ ਸੇਵਾ ਕੀਤੀ। ਇਸ ਤੋਂ ਬਾਅਦ ਆਪ ਦੇ ਪਿਤਾ ਆਪ ਨੂੰ ਕੀਰਤਪੁਰ ਸਾਹਿਬ ਤੋਂ ਵਾਪਸ ਲੈ ਗਏ। ਵਾਪਸੀ ਘਰ ਪਹੁੰਚ ਕੇ ਭਾਈ ਮਨੀ ਸਿੰਘ ਜੀ ਦਾ ਵਿਆਹ ਪਿੰਡ ਖੈਰਪੁਰ ਜ਼ਿਲ੍ਹਾ ਮੁਜ਼ੱਫਰਗੜ੍ਹ ਵਿਚ ਭਾਈ ਲੱਖੀ ਰਾਏ (ਭਾਈ ਲੱਖੀ ਸ਼ਾਹ) ਦੀ ਬੇਟੀ ਬੀਬੀ ਸੀਤੋ ਬਾਈ ਨਾਲ ਕਰਵਾਇਆ ਗਿਆ। ਕੁਝ ਸਮੇਂ ਬਾਅਦ ਭਾਈ ਮਨੀ ਸਿੰਘ ਜੀ ਗੁਰੂ-ਘਰ ਦੀ ਸੇਵਾ ਹਿੱਤ ਆਪਣੇ ਵੱਡੇ ਦੋ ਭਰਾਵਾਂ ਭਾਈ ਜੇਠਾ ਜੀ ਅਤੇ ਭਾਈ ਦਿਆਲਾ ਜੀ ਨਾਲ ਮੁੜ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਪਾਸ ਆ ਗਏ। ਜਦ ਗੁਰੂ ਜੀ ਜੋਤੀ ਜੋਤ ਸਮਾ ਗਏ ਤਾਂ ਭਾਈ ਸਾਹਿਬ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨਾਲ ਦਿੱਲੀ ਚਲੇ ਗਏ। ਫਿਰ ਜਦ ਮਾਰਚ, ੧੬੬੪ ਈ. ਵਿਚ ਅਠਵੇਂ ਪਾਤਸ਼ਾਹ ਜੋਤੀ ਜੋਤ ਸਮਾ ਗਏ ਤਾਂ ਭਾਈ ਸਾਹਿਬ ਗੁਰੂ ਹਰਿਰਾਇ

ਸਾਹਿਬ ਜੀ ਦੀ ਸੁਪਤਨੀ ਮਾਤਾ ਸੁਲੱਖਣੀ (ਮਾਤਾ ਕਿਸ਼ਨ ਕੌਰ) ਨਾਲ ਬਾਬਾ ਬਕਾਲਾ ਵਿਖੇ ਨੌਵੇਂ ਪਾਤਸ਼ਾਹ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸੇਵਾ ਵਿਚ ਹਾਜ਼ਰ ਹੋ ਗਏ।

ਭਾਈ ਮਨੀ ਸਿੰਘ ਜੀ ਨੇ ਕੁਝ ਸਮਾਂ ਬਾਬਾ ਬਕਾਲਾ ਵਿਖੇ ਠਹਿਰ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸੇਵਾ ਕੀਤੀ। ਇਸ ਉਪਰੰਤ ਆਪ ਮੁੜ ਵਾਪਸ ਆਪਣੇ ਪਿੰਡ ਅਲੀਪੁਰ ਆ ਗਏ। ਫਿਰ ਜਦ ਨੌਵੇਂ ਪਾਤਸ਼ਾਹ 'ਚੱਕ ਨਾਨਕੀ' ਦੇ ਸਥਾਨ 'ਤੇ ਚਲੇ ਗਏ ਤਾਂ ਭਾਈ ਮਨੀ ਸਿੰਘ ਜੀ ਵੀ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਉੱਥੇ ਚੱਕ ਨਾਨਕੀ ਵਿਖੇ ਪਹੁੰਚ ਗਏ।

ਜਦ ਔਰੰਗਜ਼ੇਬ ਦੀ ਕੱਟੜਤਾ ਦੇ ਸਤਾਏ ਕਸ਼ਮੀਰੀ ਪੰਡਿਤ ਕਿਰਪਾ ਰਾਮ ਦੀ ਅਗਵਾਈ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਦਰਬਾਰ ਵਿਚ ਹਾਜ਼ਰ ਹੋਏ ਤਾਂ ਉਨ੍ਹਾਂ ਦੀ ਫਰਿਆਦ ਸੁਣ ਕੇ ਗੁਰੂ ਜੀ ਨੇ ਦਿੱਲੀ ਵੱਲ ਨੂੰ ਚਾਲੇ ਪਾ ਦਿੱਤੇ। ਜਦ ਦਿੱਲੀ ਵਿਚ ਗੁਰੂ ਜੀ ਦੀ 'ਸ਼ਹੀਦੀ' ਹੋ ਗਈ ਤਾਂ ਉਸ ਸਮੇਂ ਭਾਈ ਮਨੀ ਸਿੰਘ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲ ਸ੍ਰੀ ਅਨੰਦਪੁਰ ਸਾਹਿਬ ਵਿਖੇ ਹਾਜ਼ਰ ਸਨ। ਭਾਈ ਮਨੀ ਸਿੰਘ ਜੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਨਾਲ ਰੱਖਦੇ ਸਨ। ਜਦੋਂ ਗੁਰੂ ਜੀ ਪਾਉਂਟਾ ਸਾਹਿਬ ਵਿਖੇ ਗਏ ਸਨ ਤਾਂ ਭਾਈ ਸਾਹਿਬ ਵੀ ਉਨ੍ਹਾਂ ਦੇ ਨਾਲ ਸਨ। ਗੁਰੂ ਜੀ ਗੁਰੂ-ਦਰਬਾਰ ਦੇ ਵਿਸ਼ੇਸ਼ ਕਾਰਜ ਭਾਈ ਮਨੀ ਸਿੰਘ ਜੀ ਨੂੰ ਹੀ ਸੌਂਪਦੇ ਸਨ। ਇਸ ਤੋਂ ਇਲਾਵਾ ਆਪ ਜੀ ਨੂੰ ਗੁਰਬਾਣੀ ਅਤੇ ਗੁਰਮਤਿ ਵਿਚਾਰਧਾਰਾ ਦੀ ਡੂੰਘੀ ਸੋਝੀ ਹੋਣ ਕਾਰਨ ਗੁਰੂ ਜੀ ਨੇ ਆਪ ਨੂੰ ਗੁਰਬਾਣੀ ਦੇ ਗੁਟਕੇ, ਪੋਥੀਆਂ ਆਦਿ ਲਿਖਵਾਉਣ ਤੇ ਲਿਖਣ ਦਾ ਕਾਰਜ ਵੀ ਸੌਂਪਿਆ। ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਵੈਰੀ-ਦਲਾਂ ਨਾਲ ਵੱਖ-ਵੱਖ ਜੰਗ-ਯੁੱਧ ਕਰਨੇ ਪਏ ਤਾਂ ਉਨ੍ਹਾਂ ਜੰਗਾਂ-ਯੁੱਧਾਂ ਵਿਚ ਭਾਈ ਮਨੀ ਸਿੰਘ ਜੀ ਵੀ ਸ਼ਾਮਲ ਹੁੰਦੇ ਰਹੇ। ਭਾਈ ਸਾਹਿਬ ਗੁਰੂ ਜੀ ਦੇ ਲੱਗਭਗ ਸਾਰੇ ਜੰਗਾਂ ਵਿਚ ਸ਼ਾਮਲ ਹੋਏ।

ਸੰਮਤ ੧੭੫੬ ਬਿਕ੍ਰਮੀ (ਸੰਨ ੧੬੯੯ ਈ.) ਦੀ ਵੈਸਾਖੀ ਵਾਲੇ ਦਿਨ ਜਦ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਖਾਲਸਾ ਪੰਥ ਦੀ ਸਿਰਜਣਾ ਕੀਤੀ ਤਾਂ ਉਸ ਸਮੇਂ ਭਾਈ ਮਨੀ ਸਿੰਘ ਜੀ ਨੇ ਵੀ ਅੰਮ੍ਰਿਤ-ਪਾਨ ਕੀਤਾ। ਉਸ ਸਮੇਂ ਭਾਈ ਸਾਹਿਬ ਦੇ ਭਰਾਵਾਂ ਅਤੇ ਪੰਜ ਪੁੱਤਰਾਂ- ਭਾਈ ਬਚਿਤ੍ਰ ਸਿੰਘ, ਭਾਈ ਉਦੇ ਸਿੰਘ, ਭਾਈ ਅਨਿਕ ਸਿੰਘ, ਭਾਈ ਅਜਬ ਸਿੰਘ ਅਤੇ ਭਾਈ ਅਜਾਇਬ ਸਿੰਘ ਨੇ ਵੀ ਅੰਮ੍ਰਿਤ-ਪਾਨ ਕੀਤਾ।

ਜਦੋਂ ਸੋਢੀ ਹਰਿ ਜੀ ਦਾ ਦੇਹਾਂਤ ਹੋ ਗਿਆ ਤਾਂ ਉਸਦੇ ਪੁੱਤਰ ਨਿਰੰਜਨ ਰਾਏ ਨੇ ਗੱਦੀ ਸੰਭਾਲੀ ਤਾਂ ਕੁਝ ਸਮੇਂ ਬਾਅਦ ਜਦ ਹਰਿ ਜੀ ਦੀ ਸੰਤਾਨ ਅੰਮ੍ਰਿਤਸਰ ਛੱਡ ਗਈ ਤਾਂ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਕੋਈ ਵੀ ਪ੍ਰਬੰਧਕ ਨਾ ਰਿਹਾ। ਜਿਸ ਦੇ ਫਲਸਰੂਪ ਸ੍ਰੀ ਅੰਮ੍ਰਿਤਸਰ ਦੀ ਸੰਗਤ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਬੰਧ ਚਲਾਉਣ ਲਈ ਅਤੇ ਸੇਵਾ-ਸੰਭਾਲ ਕਰਨ ਲਈ ਯੋਗ-ਮੁਖੀ ਸਿੰਘ, ਪ੍ਰਬੰਧਕ ਆਦਿ ਭੇਜਣ ਦੀ ਬੇਨਤੀ ਕੀਤੀ। ਗੁਰੂ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਮੁੱਖ ਗ੍ਰੰਥੀ ਥਾਪ ਕੇ ਸ੍ਰੀ ਅੰਮ੍ਰਿਤਸਰ ਭੇਜਿਆ। ਗੁਰੂ ਜੀ ਨੇ ਭਾਈ ਸਾਹਿਬ ਨਾਲ ਸਮੁੱਚੇ ਪ੍ਰਬੰਧਾਂ ਅਤੇ ਸੇਵਾ ਦੀ ਦੇਖ ਰੇਖ ਹਿੱਤ ਪੰਜ ਹੋਰ ਸਿੰਘਾਂ-- ਭਾਈ ਭੂਪਤਿ ਸਿੰਘ, ਭਾਈ ਗੁਲਜ਼ਾਰ ਸਿੰਘ, ਭਾਈ ਕੋਇਰ ਸਿੰਘ, ਭਾਈ ਦਾਨ ਸਿੰਘ ਅਤੇ ਭਾਈ ਕੀਰਤ ਸਿੰਘ ਨੂੰ ਵੀ ਭੇਜਿਆ। ਸ੍ਰੀ ਅੰਮ੍ਰਿਤਸਰ ਪੁੱਜ ਕੇ ਭਾਈ ਮਨੀ ਸਿੰਘ ਜੀ ਨੇ ਅਤੇ ਉਨ੍ਹਾਂ ਨਾਲ ਆਏ ਪੰਜ ਸਿੰਘਾਂ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਮਰਯਾਦਾ ਨੂੰ ਬਹਾਲ ਕੀਤਾ। ਭਾਈ ਸਾਹਿਬ ਇੱਥੇ ਸੰਗਤਾਂ ਨੂੰ ਗੁਰਬਾਣੀ-ਕਥਾ ਨਾਲ ਨਿਹਾਲ ਕਰਦੇ, ਗੁਰਮਤਿ ਦੀ ਰਹਿਣੀ ਦ੍ਰਿੜ੍ਹ ਕਰਾਉਂਦੇ ਤੇ ਗੁਰੂ ਵਾਲੇ ਬਣਨ ਦੀ ਪ੍ਰੇਰਨਾ ਕਰਦੇ। ਦੂਰ-ਦੁਰੇਡਿਓਂ ਸੰਗਤਾਂ ਸ੍ਰੀ ਹਰਿਮੰਦਰ ਸਾਹਿਬ ਵਿਖੇ ਦਰਸ਼ਨਾਂ ਲਈ

ਪੁੱਜਣ ਲੱਗੀਆਂ ਜਿਸ ਕਾਰਨ ਇੱਥੇ ਰੌਣਕ ਵਧਣ ਲੱਗੀ। ਭਾਈ ਮਨੀ ਸਿੰਘ ਜੀ ਨੂੰ ਸ੍ਰੀ ਅੰਮ੍ਰਿਤਸਰ ਵਿਖੇ ਰਹਿੰਦਿਆਂ ਕਾਫੀ ਸਮਾਂ ਬੀਤ ਗਿਆ। ਇਸ ਦੌਰਾਨ ਭਾਈ ਸਾਹਿਬ ਕਲਗੀਧਰ ਪਿਤਾ ਦੇ ਦਰਸ਼ਨਾਂ ਲਈ ਸ੍ਰੀ ਅਨੰਦਪੁਰ ਸਾਹਿਬ ਵੀ ਆਂਦੇ-ਜਾਂਦੇ ਰਹਿੰਦੇ। 'ਸ਼ਹੀਦ ਬਿਲਾਸ' ਅਨੁਸਾਰ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਦੇ ਪਰਿਵਾਰ ਦੀਆਂ ਗੁਰੂ-ਘਰ ਨੂੰ ਸਮਰਪਿਤ ਸੇਵਾਵਾਂ ਨੂੰ ਦੇਖਦਿਆਂ ਹੋਇਆਂ ਇਕ ਖਾਸ ਹੁਕਮਨਾਮਾ ਵੀ ਬਖਸ਼ਿਸ਼ ਕੀਤਾ ਜਿਸ ਵਿਚ ਉਨ੍ਹਾਂ ਦੇ ਪੁੱਤਰਾਂ ਨੂੰ "ਫਰਜੰਦਹ ਖਾਨੇਜਾਦ" ਆਖਿਆ ਗਿਆ, ਜਿਸ ਦਾ ਉਤਾਰਾ ਇਸ ਪ੍ਰਕਾਰ ਹੈ:

ੴ ਸਤਿਗੁਰ ਪ੍ਰਸਾਦਿ

ਸ੍ਰੀ ਸਤਿਗੁਰੂ ਜੀ ਕੀ ਆਗਯਾ ਹੈ। ਭਾਈ ਬਚਿਤ੍ਰ ਸਿੰਘ ਜੀ। ਭਾਈ ਉਦੇ ਸਿੰਘ ਜੀ। ਭਾਈ ਅਨਿਕ ਸਿੰਘ ਜੀ। ਭਾਈ ਅਜਬ ਸਿੰਘ ਜੀ। ਭਾਈ ਅਜਾਇਬ ਸਿੰਘ ਜੀ। ਨਾਇਕ ਮਾਈ ਦਾਸੁ ਵੋਇ ਮਨੀ ਸਿੰਘ ਨੂੰ ਵਾਹਗੁਰੂ ਸਰਮ ਰਖੇਗਾ। ਤੁਸੀ ਮੇਰੇ ਪੁਤ੍ਰ ਫਰਜੰਦਹ ਖਾਨੇਜਾਦ ਹੋ। ਤੁਸਾਂ ਉਪਰ ਮੇਰੀ ਖੁਸੀ ਹੈ। ਸਭ ਬਰਤਾਰੇ ਕੇ ਤੁਸੀ ਮਹਿਰਮ ਹੋ। ਹੋਰ ਕੋਡੀ ਦਮੜੀ ਪੈਸਾ ਧੇਲਾ ਰੁਪੈਯਾ ਰਛਿਆ ਦਾ ਜੋ ਅਸਾਨੂੰ ਦੇਏਗਾ। ਇਹ ਮੇਰੇ ਫਰਜੰਦ ਹੈਨ। ਸਿਖਾ ਪੁਤਾ ਸੇਵਾ ਦਾ ਵੇਲਾ ਹੈ। ਜੇ ਲੋਚ ਕੇ ਸੇਵਾ ਕਰੋਗੇ ਤੁਸਾ ਤੇ ਸੇਵਾ ਦਰਗਾਹ ਥਾਇ ਪਵੇਗੀ। ਤੁਸਾਂ ਉਪਰ ਵਾਹਿਗੁਰੂ ਰਛਿਆ ਕਰੇਗਾ। ਸੰਵਤ ੧੭੬੦ ਮਿਤੀ ਕਤਕ ੧

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸ੍ਰੀ ਅਨੰਦਪੁਰ ਸਾਹਿਬ ਛੱਡਣ ਤੋਂ ਲੈ ਕੇ ਚਮਕੌਰ ਦੀ ਗੜ੍ਹੀ ਤਕ ਵੈਰੀਆਂ ਨਾਲ ਹੋਈਆਂ ਜੰਗਾਂ ਸਮੇਂ ਗੁਰੂ ਜੀ ਦੇ ਸਾਹਿਬਜ਼ਾਦੇ ਅਤੇ ਹੋਰ ਅਨੇਕਾਂ ਸਿੰਘ ਸ਼ਹੀਦ ਹੋ ਗਏ, ਉੱਥੇ ਭਾਈ ਮਨੀ ਸਿੰਘ ਜੀ ਦੇ ਪੁੱਤਰਾਂ ਨੇ ਵੀ ਪੰਥ ਲਈ ਸ਼ਹੀਦੀ ਪ੍ਰਾਪਤ ਕੀਤੀ। ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਲਵਾ ਖੇਤਰ ਵਿਚ ਤਲਵੰਡੀ ਸਾਬੋ ਵਿਖੇ ਸਨ, ਤਾਂ ਭਾਈ ਮਨੀ ਸਿੰਘ ਜੀ ਵੀ ਉਨ੍ਹਾਂ ਕੋਲ ਹਾਜ਼ਰ ਹੋਏ। ਗੁਰੂ ਜੀ ਨੇ ਇੱਥੇ ਭਾਈ ਮਨੀ ਸਿੰਘ ਜੀ ਦੀ ਕਲਮ ਤੋਂ ਆਪਣੀ ਨਿਗਰਾਨੀ ਹੇਠ ਇਕ ਬੀੜ ਲਿਖਵਾਈ ਜਿਸ ਵਿਚ ਨੌਵੇਂ ਪਾਤਸ਼ਾਹ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਨੂੰ ਰਾਗ- ਅਨੁਸਾਰ ਢੁਕਵੇਂ ਸਥਾਨ 'ਤੇ ਦਰਜ ਕੀਤਾ। ਭਾਈ ਮਨੀ ਸਿੰਘ ਜੀ ਨੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਹੋਰ ਸਿੰਘਾਂ ਅਤੇ ਸੰਗਤਾਂ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਅਰਥਾਂ ਦੀ ਜਾਣਕਾਰੀ ਲੈਣ ਹਿੱਤ ਸੰਥਾ ਕਥਾ ਵੀ ਸਰਵਣ ਕੀਤੀ। ਸੰਪੂਰਣ ਕਥਾ ਦੀ ਸਮਾਪਤੀ ਤੋਂ ਬਾਅਦ ਗੁਰੂ ਜੀ ਨੇ ਭਾਈ ਸਾਹਿਬ ਦੀ ਗੁਰਬਾਣੀ ਦੇ ਅਰਥ ਪੜ੍ਹਾਉਣ ਦੀ ਵਿਸ਼ੇਸ਼ ਡਿਊਟੀ ਵੀ ਲਗਾਈ। ਜਿਸ ਤਹਿਤ ਭਾਈ ਸਾਹਿਬ ਨੇ ਗੁਰਬਾਣੀ ਦੇ ਅਰਥਾਂ ਦੀ ਟਕਸਾਲ ਅਰੰਭ ਕੀਤੀ।

ਜਦ ਗੁਰੂ ਸਾਹਿਬ ਤਲਵੰਡੀ ਸਾਬੋ ਤੋਂ ਦੱਖਣ ਵੱਲ ਚਲੇ ਗਏ ਤਾਂ ਭਾਈ ਮਨੀ ਸਿੰਘ ਜੀ ਗੁਰੂ ਜੀ ਦੇ ਹੁਕਮ ਅਨੁਸਾਰ ਸ੍ਰੀ ਅੰਮ੍ਰਿਤਸਰ ਪਰਤ ਆਏ। ੧੭੦੮ ਈ. ਵਿਚ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਅਤੇ ੧੭੧੬ ਈ. ਵਿਚ ਬਾਬਾ ਬੰਦਾ ਸਿਘ ਬਹਾਦਰ ਦੇ ਸ਼ਹੀਦ ਹੋ ਜਾਣ ਤੋਂ ਬਾਅਦ ਭਾਈ ਮਨੀ ਸਿੰਘ ਜੀ ਸਿੱਖਾਂ ਦੀ ਯੋਗ ਅਗਵਾਈ ਕਰਦੇ ਰਹੇ। ਮਾਤਾ ਸੁੰਦਰੀ ਜੀ ਦੇ ਦਿੱਲੀ ਤੋਂ ਚਿੱਠੀ ਲਿਖਣ ਉਪਰੰਤ ਭਾਈ ਸਾਹਿਬ ਨੇ 'ਤੱਤ ਖਾਲਸਾ' ਅਤੇ 'ਬੰਦਈ ਖਾਲਸਾ' ਦੇ ਆਪਸੀ ਮਤਭੇਦ ਨੂੰ ਖਤਮ ਕਰਨ ਲਈ ਵੀ ਆਪਣਾ ਯੋਗਦਾਨ ਪਾਇਆ।

ਕਾਫੀ ਲੰਮਾ ਸਮਾਂ ਭਾਈ ਮਨੀ ਸਿੰਘ ਜੀ ਦੀ ਯੋਗ ਅਗਵਾਈ ਹੇਠਾਂ ਸਿੱਖਾਂ ਨੂੰ ਜਿੰਨੇ ਵੀ ਮਸਲੇ ਦਰਪੇਸ਼ ਆਉਂਦੇ ਰਹੇ ਉਨ੍ਹਾਂ ਸਭਨਾਂ ਦੇ ਹੱਲ ਭਾਈ ਮਨੀ ਸਿੰਘ ਜੀ ਪੂਰਨ ਗੁਰ-ਮਰਯਾਦਾ ਅਨੁਸਾਰ ਕਰਦੇ ਰਹੇ। ਭਾਈ ਮਨੀ ਸਿੰਘ ਜੀ ਦੀ ਅਗਵਾਈ ਵਿਚ ਪੰਥ ਦੀ ਚੜ੍ਹਦੀ ਕਲਾ ਹੁੰਦੀ ਗਈ।

ਸੰਨ ੧੭੩੩ ਈ. (ਸੰਮਤ ੧੭੯੦ ਬਿ.) ਵਿਚ ਜਦ ਦੀਵਾਲੀ (ਬੰਦੀ ਛੋੜ ਦਿਵਸ) ਪੁਰਬ ਨੇੜੇ

ਆਇਆ ਤਾਂ ਭਾਈ ਮਨੀ ਸਿੰਘ ਜੀ ਨੇ ਇਸ ਪੁਰਬ ਨੂੰ ਮਨਾਉਣ ਹਿੱਤ ਲਾਹੌਰ ਜਾ ਕੇ ਜ਼ਕਰੀਆ ਖਾਨ ਨਾਲ ਲਾਹੌਰ ਦੇ ਨਾਮੀ ਸਿੰਘਾਂ ਰਾਹੀਂ ਗੱਲ ਤੋਰੀ ਕਿਉਂਕਿ ਸਿੱਖਾਂ ਉੱਤੇ ਸਖਤੀ ਦਾ ਦੌਰ ਅਜੇ ਖਤਮ ਨਹੀਂ ਸੀ ਹੋਇਆ। ਜਿਸ ਕਾਰਨ ਸ੍ਰੀ ਅੰਮ੍ਰਿਤਸਰ ਵਿਖੇ ਦੀਵਾਲੀ ਦਾ ਪੁਰਬ ਮਨਾਉਣ 'ਤੇ ਮੁਗ਼ਲਾਂ ਨੇ ਕੁਝ ਸਾਲਾਂ ਤੋਂ ਰੋਕ ਲਗਾਈ ਹੋਈ ਸੀ। ਸੂਬੇਦਾਰ ਨੇ ਸ੍ਰੀ ਅੰਮ੍ਰਿਤਸਰ ਵਿਖੇ ਦੀਵਾਲੀ ਮਨਾਉਣ ਦੀ ਇਜਾਜ਼ਤ ਤਾਂ ਦੇ ਦਿੱਤੀ ਪਰੰਤੂ ਇਸ ਦੇ ਇਵਜ਼ ਵਜੋਂ ਉਸ ਨੇ ਜਜ਼ੀਆ (ਟੈਕਸ) ਮੰਗਿਆ। ਭਾਈ ਸਾਹਿਬ ਨੇ ਜਜ਼ੀਏ ਦੀ ਰਕਮ ਦੀਵਾਲੀ ਦੇ ਮੇਲੇ ਪਿੱਛੋਂ ਦੇਣੀ ਮੰਨ ਲਈ।

ਸ੍ਰੀ ਅੰਮ੍ਰਿਤਸਰ ਵਿਖੇ ਮੇਲਾ ਮਨਾਉਣ ਵਾਸਤੇ ਭਾਈ ਸਾਹਿਬ ਨੇ ਚਿੱਠੀ-ਪੱਤਰਾਂ ਰਾਹੀਂ ਸਿੱਖਾਂ ਨੂੰ ਦੀਵਾਲੀ ਦੇ ਮੇਲੇ 'ਤੇ ਸ਼ਾਮਲ ਹੋਣ ਲਈ ਸ੍ਰੀ ਅੰਮ੍ਰਿਤਸਰ ਪੁੱਜਣ ਦੇ ਸੱਦੇ ਭੇਜ ਦਿੱਤੇ। ਪਰੰਤੂ ਸੂਬੇ ਦੇ ਦਿਲ ਵਿਚ ਖੋਟ ਆ ਜਾਣ ਕਾਰਨ ਹਕੂਮਤ ਨੇ ਦੀਵਾਲੀ ਦੇ ਦਿਨ ਸ੍ਰੀ ਅੰਮ੍ਰਿਤਸਰ ਵਿਖੇ ਇਕੱਠੇ ਹੋਣ ਵਾਲੇ ਸਿੱਖਾਂ ਨੂੰ ਖਤਮ ਕਰਨ ਦੀ ਸਾਜ਼ਿਸ਼ ਰਚ ਲਈ। ਇਸ ਗੱਲ ਦਾ ਜਦੋਂ ਭਾਈ ਸਾਹਿਬ ਨੂੰ ਪਤਾ ਲੱਗਾ ਤਾਂ ਭਾਈ ਸਾਹਿਬ ਨੇ ਸਿੰਘਾਂ ਰਾਹੀਂ ਸੁਨੇਹੇ ਭੇਜ ਕੇ ਸੰਗਤਾਂ ਨੂੰ ਸ੍ਰੀ ਅੰਮ੍ਰਿਤਸਰ ਆਉਣੋਂ ਰੋਕ ਦਿੱਤਾ। ਜਿਸ ਕਾਰਨ ਸ੍ਰੀ ਦਰਬਾਰ ਸਾਹਿਬ ਵਿਖੇ ਚੜ੍ਹਨ ਵਾਲੀ ਦਰਸ਼ਨੀ-ਭੇਟਾ ਬਹੁਤ ਘੱਟ ਚੜ੍ਹੀ। ਸਿੱਟੇ ਵਜੋਂ ਭਾਈ ਸਾਹਿਬ ਸੂਬੇਦਾਰ ਵਲੋਂ ਤੈਅ ਕੀਤੀ ਜਜ਼ੀਏ ਦੀ ਰਕਮ ਅਦਾ ਨਾ ਕਰ ਸਕੇ। ਪਰੰਤੂ ਸੂਬਾ-ਲਾਹੌਰ ਨੂੰ ਇਹ ਗੱਲ ਮਨਜ਼ੂਰ ਨਹੀਂ ਸੀ। ਜਦੋਂ ਸੂਬੇ ਨੂੰ ਕਰ ਨਾ ਮਿਲਣ ਕਾਰਨ ਉਸ ਨੇ ਜਦੋਂ ਭਾਈ ਮਨੀ ਸਿੰਘ ਦੀ ਜਵਾਬ ਤਲਬੀ ਕੀਤੀ ਤਾਂ ਭਾਈ ਸਾਹਿਬ ਨੇ ਸਾਰੀ ਸਥਿਤੀ ਬਾਰੇ ਸੂਚਿਤ ਕਰਨ ਲਈ ਭਾਈ ਭੂਪਤ ਸਿੰਘ ਤੇ ਭਾਈ ਗੁਲਜ਼ਾਰ ਸਿੰਘ ਨੂੰ ਲਾਹੌਰ ਭੇਜਿਆ ਤਾਂ ਜੋ ਸੂਬੇ ਨੂੰ ਸੂਚਿਤ ਕੀਤਾ ਜਾਏ ਕਿ ਸੰਗਤ ਘੱਟ ਆਉਣ ਕਰਕੇ ਮਾਇਆ ਘੱਟ ਇਕੱਠੀ ਹੋਈ ਹੈ ਜਿਸ ਕਾਰਨ ਟੈਕਸ ਦੀ ਅਦਾਇਗੀ ਨਹੀਂ ਕੀਤੀ ਜਾ ਸਕਦੀ। ਸਿਰਫ ਸੇਵਾ ਸਿੰਘ ਭੱਟ ਦੇ ਹਵਾਲੇ ਅਨੁਸਾਰ ਇਹ ਵੀ ਮੰਨਿਆ ਜਾਂਦਾ ਹੈ ਕਿ ਭਾਈ ਸਾਹਿਬ ਨੇ ਜਜ਼ੀਏ ਦੀ ਇਹ ਰਕਮ ਵੈਸਾਖੀ ਦੇ ਪੁਰਬ ਤਕ ਤਾਰਨ ਦੀ ਮੁਹਲਤ ਵੀ ਲੈ ਲਈ ਸੀ। ਪਰੰਤੂ ਜਦ ਵੈਸਾਖੀ ਦਾ ਮੇਲਾ ਨੇੜੇ ਆਇਆ ਤਾਂ ਫਿਰ ਪਹਿਲਾਂ ਵਾਂਗ ਹੀ ਹਕੂਮਤ ਵੱਲੋਂ ਸਿੰਘਾਂ ਨੂੰ ਖਤਮ ਕਰਨ ਦੀ ਸਾਜ਼ਿਸ਼ ਰਚੀ ਗਈ। ਜਿਸ ਬਾਰੇ ਭਾਈ ਮਨੀ ਸਿੰਘ ਅਤੇ ਹੋਰ ਸਿੰਘਾਂ ਨੂੰ ਮੁੜ ਇਤਲਾਹ ਮਿਲ ਗਈ। ਦੀਵਾਲੀ ਦੇ ਮੇਲੇ ਵਾਂਗ ਵੈਸਾਖੀ ਦਾ ਮੇਲਾ ਵੀ ਨਾ ਮਨਾਇਆ ਗਿਆ ਤੇ ਨਾ ਹੀ ਮਾਇਆ ਇਕੱਤਰ ਹੋਈ।

ਭਾਈ ਮਨੀ ਸਿੰਘ ਜੀ ਨੂੰ ਫੜ ਕੇ ਹੋਰ ਮੁਖੀ ਸਿੱਖਾਂ ਸਮੇਤ ਲਾਹੌਰ ਲਿਜਾਇਆ ਗਿਆ। ਫੜੇ ਗਏ ਸਾਰੇ ਸਿੰਘ-- ਭਾਈ ਗੁਲਜ਼ਾਰ ਸਿੰਘ, ਭਾਈ ਭੂਪਤ ਸਿੰਘ, ਭਾਈ ਮੁਹਕਮ ਸਿੰਘ, ਭਾਈ ਚੈਨ ਸਿੰਘ, ਭਾਈ ਕੀਰਤ ਸਿੰਘ, ਭਾਈ ਆਲਮ ਸਿੰਘ, ਭਾਈ ਅਉਲੀਆ ਸਿੰਘ, ਭਾਈ ਸੰਗਤ ਸਿੰਘ ਅਤੇ ਭਾਈ ਕਾਨ੍ਹ ਸਿੰਘ ਆਦਿ ਸਿੰਘਾਂ ਨੂੰ ਭਾਈ ਮਨੀ ਸਿੰਘ ਸਮੇਤ ਬੰਦੀ ਖਾਨੇ ਅੰਦਰ ਬਹੁਤ ਹੀ ਸਰੀਰਕ ਕਸ਼ਟ ਦਿੱਤੇ ਪਰੰਤੂ ਸਾਰੇ ਸਿੰਘ ਅਕਾਲ ਪੁਰਖ ਦੇ ਭਾਣੇ ਅੰਦਰ ਰਹਿ ਕੇ ਅਡੋਲ ਰਹੇ। ਭਾਈ ਸਾਹਿਬ ਨੂੰ ਜ਼ਕਰੀਆ ਖਾਨ ਨੇ ਬਾਕੀ ਰਹਿੰਦੇ ਸਿੰਘਾਂ ਨੂੰ ਫੜਾਉਣ ਦਾ ਹੁਕਮ ਕੀਤਾ ਪਰ ਭਾਈ ਸਾਹਿਬ ਨਾ ਮੰਨੇ। ਅੰਤ ਹਕੂਮਤ ਵੱਲੋਂ ਭਾਈ ਮਨੀ ਸਿੰਘ ਨੂੰ ਬੰਦ-ਬੰਦ ਕੱਟ ਕੇ ਸ਼ਹੀਦ ਕਰਨ ਦਾ ਹੁਕਮ ਦਿੱਤਾ।

ਅੰਤ ਭਾਈ ਸਾਹਿਬ ਨੂੰ ਸੰਨ ੧੭੩੪ ਈ. ਨੂੰ ਲਾਹੌਰ ਦੇ ਨਖਾਸ ਚੌਂਕ ਵਿਖੇ ਬੰਦ-ਬੰਦ ਕੱਟ ਕੇ ਸ਼ਹੀਦ ਕਰ ਦਿੱਤਾ। ਇਨ੍ਹਾਂ ਦੇ ਨਾਲ ਇਨ੍ਹਾਂ ਦੇ ਦੋ ਸਪੁੱਤਰ ਭਾਈ ਚਿੱਤ੍ਰ ਸਿੰਘ ਅਤੇ ਭਾਈ ਗੁਰਬਖਸ਼ ਸਿੰਘ ਨੂੰ ਵੀ ਸ਼ਹੀਦ ਕੀਤਾ ਗਿਆ। ਭਾਈ ਭੂਪਤ ਸਿੰਘ ਦੀਆਂ ਅੱਖਾਂ ਕੱਢ ਕੇ ਚਰਖੜੀ 'ਤੇ ਚਾੜ੍ਹ ਕੇ ਅਤੇ ਭਾਈ ਗੁਲਜ਼ਾਰ ਸਿੰਘ ਨੂੰ ਪੁੱਠਾ ਲਟਕਾ ਕੇ ਖੱਲ ਲਾਹ ਕੇ ਸ਼ਹੀਦ ਕੀਤਾ।

*ਮਨੀ ਸਿੰਘ ਕੇ ਸਾਥ ਜੋ ਫੜੇ ਸਿੰਘ ਥੇ ਔਰ।*
*ਮਾਰੇ ਚਰਖ ਚੜ੍ਹਾਇਕੈ ਚੋਕ ਨਿਕਾਸ ਲਹੌਰ। (ਪੰਥ ਪ੍ਰਕਾਸ਼)*

ਭਾਈ ਮਨੀ ਸਿੰਘ ਦੀ ਉਮਰ ਉਸ ਸਮੇਂ ਲੱਗਭਗ ੯੦ ਵਰ੍ਹਿਆਂ ਦੀ ਸੀ ਜਿਸ ਵਿੱਚੋਂ ਲੱਗਭਗ ੭੭ ਵਰ੍ਹੇ ਪੰਥ ਦੀ ਸੇਵਾ ਵਿਚ ਲਗਾਏ। ਭਾਈ ਸਾਹਿਬ ਦੀ ਜਿੱਥੇ ਆਪਣੀ ਸ਼ਹੀਦੀ ਅਦੁੱਤੀ ਤੇ ਲਾਸਾਨੀ ਹੈ, ਉੱਥੇ ਉਨ੍ਹਾਂ ਦੇ ਪਰਿਵਾਰ ਦੇ ਵੱਖ-ਵੱਖ ਜੀਆਂ, ਭਰਾਵਾਂ, ਪੁੱਤਰਾਂ, ਪੋਤਰਿਆਂ ਨੇ ਵੀ ਵੱਖ-ਵੱਖ ਸਮੇਂ ਵੱਖ-ਵੱਖ ਸਥਾਨਾਂ 'ਤੇ ਆਪਣਾ ਜੀਵਨ ਪੰਥ ਦੇ ਲੇਖੇ ਲਾ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ।

(ਗੁਰਮਤਿ ਪ੍ਰਕਾਸ਼, ਜੁਲਾਈ ੨੦੧੯ ਦੇ ਅੰਕ ਵਿਚੋਂ)

## ਗੁਰਦੁਆਰਾ ਪ੍ਰਬੰਧਕ ਸੁਚੇਤ ਹੋਣ

ਗੁਰਦੁਆਰਿਆਂ ਵਿਚ ਬਿਜਲੀ ਦੇ ਸਰਕਟ ਸ਼ਾਰਟ ਹੋਣ ਕਾਰਨ ਅੱਗਾਂ ਲੱਗਣ ਦੀਆਂ ਦੁੱਖਦਾਈ ਘਟਨਾਵਾਂ ਕਾਰਨ ਹੋਰ ਨੁਕਸਾਨ ਦੇ ਨਾਲ-ਨਾਲ ਕਈ ਵਾਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵੀ ਅਗਨ ਭੇਟ ਹੋ ਜਾਂਦੇ ਹਨ। ਗੁਰਦੁਆਰਿਆਂ ਵਿਚ ਸ਼ਰਧਾ-ਵੱਸ ਕਈ ਤਰ੍ਹਾਂ ਦੇ ਸਜਾਵਟੀ ਲੈਂਪ, ਬਿਜਲੀ ਦੀਆਂ ਲੜੀਆਂ ਆਦਿ ਲਗਾਈਆਂ ਜਾਂਦੀਆਂ ਹਨ, ਜਿਨ੍ਹਾਂ ਦੀਆਂ ਤਾਰਾਂ ਦੇ ਜੋੜ ਉਚਿਤ ਢੰਗ ਨਾਲ ਨਹੀਂ ਲਗਾਏ ਜਾਂਦੇ। ਸਰਕਟ ਸ਼ਾਰਟ ਹੋਣ ਕਾਰਨ ਜਦ ਕੋਈ ਦੁੱਖਦਾਈ ਘਟਨਾ ਵਾਪਰ ਜਾਂਦੀ ਹੈ ਤਾਂ ਬੇਵੱਸੀ ਜ਼ਾਹਿਰ ਕਰ ਕੇ ਛੁਟਕਾਰਾ ਪਾਉਣ ਦਾ ਯਤਨ ਕੀਤਾ ਜਾਂਦਾ ਹੈ ਜਾਂ ਫਿਰ ਕਈ ਵਾਰ ਅਣਗਹਿਲੀ ਨੂੰ ਛੁਪਾਉਣ ਲਈ ਕਿਸੇ ਨਾ ਕਿਸੇ 'ਤੇ ਸ਼ੱਕ ਦੀ ਸੂਈ ਟਿਕਾ ਦਿੱਤੀ ਜਾਂਦੀ ਹੈ, ਜੋ ਉਚਿਤ ਨਹੀਂ। ਗੁਰੂ-ਘਰਾਂ ਦੇ ਪ੍ਰਬੰਧਕਾਂ ਨੂੰ ਨਿਮਰਤਾ ਪੂਰਵਕ ਅਪੀਲ ਕੀਤੀ ਜਾਂਦੀ ਹੈ ਕਿ ਗੁਰਦੁਆਰਾ ਸਾਹਿਬ ਅੰਦਰ ਏ.ਸੀ., ਕੂਲਰ, ਪੱਖੇ, ਲਾਈਟਾਂ, ਧੂਫ, ਦੀਵਾ-ਬੱਤੀ ਆਦਿ ਤਦ ਤੱਕ ਹੀ ਜਾਰੀ ਰੱਖਣਾ ਚਾਹੀਦਾ ਹੈ ਜਦ ਤਕ ਕੋਈ ਨਿਗਰਾਨੀ ਵਾਲਾ ਹਾਜ਼ਰ ਹੋਵੇ। ਗੁਰਦੁਆਰਾ ਸਾਹਿਬ ਦੇ ਕਿਵਾੜ ਬੰਦ ਕਰਨ ਸਮੇਂ ਜਾਂ ਬਾਹਰ ਜਾਣ ਸਮੇਂ ਬਿਜਲਈ ਉਪਕਰਣ, ਧੂਫ, ਦੀਵਾਬੱਤੀ ਬੰਦ ਕਰਕੇ ਜਾਣਾ ਚਾਹੀਦਾ ਹੈ। ਗੁਰਦੁਆਰੇ ਅੰਦਰ ਬਿਜਲੀ ਦੀਆਂ ਤਾਰਾਂ ਸਮੇਤ ਸਮੁੱਚੀ ਫਿਟਿੰਗ ਆਦਿ ਉਚਿਤ ਢੰਗ ਨਾਲ ਕੀਤੀ ਜਾਵੇ। ਸੁਖ-ਆਸਣ ਵਾਲੇ ਪਲੰਘ ਨਾਲ ਬਿਜਲੀ ਦੇ ਬੱਲਬ, ਪੱਖੇ ਜਾਂ ਹੋਰ ਕਿਸੇ ਯੰਤਰ ਦੀ ਫਿਟਿੰਗ ਨਾ ਕੀਤੀ ਜਾਵੇ। ਜ਼ਿਆਦਾ ਗਰਮੀ, ਤੇਜ਼ ਹਵਾਵਾਂ ਅਤੇ ਹਨ੍ਹੇਰੀਆਂ ਆਦਿ ਚੱਲਣ ਸਮੇਂ ਅਕਸਰ ਤਾਰਾਂ ਸ਼ਾਰਟ ਹੋਣ ਦਾ ਡਰ ਬਣਿਆ ਰਹਿੰਦਾ ਹੈ। ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ, ਗ੍ਰੰਥੀ ਸਿੰਘ ਅਤੇ ਸੇਵਾਦਾਰ ਉਪਰੋਕਤ ਦਿੱਤੇ ਸੁਝਾਵਾਂ ਨੂੰ ਅਮਲ 'ਚ ਲਿਆ ਕੇ ਗੁਰੂ ਸਾਹਿਬ ਦੇ ਅਦਬ-ਸਤਿਕਾਰ ਨੂੰ ਯਕੀਨੀ ਬਣਾਉਣ।

**ਸਕੱਤਰ,**
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

# ਭਾਈ ਤਾਰੂ ਸਿੰਘ ਜੀ ਦੀ ਲਾਸਾਨੀ ਸ਼ਹਾਦਤ

*-ਡਾ. ਗੁਰਚਰਨ ਸਿੰਘ*

ਸਿੱਖ ਇਤਿਹਾਸ ਵਿਚ ਭਾਈ ਤਾਰੂ ਸਿੰਘ ਜੀ ਦੀ ਸ਼ਹੀਦੀ ਇਕ ਐਸੀ ਸ਼ਹਾਦਤ ਹੈ ਜਿਸ ਨੇ ਜ਼ਿੰਦਗੀ ਅਤੇ ਮੌਤ ਦੇ ਘੋਲ ਨੂੰ ਇਕ ਨਵੇਂ ਰੂਪ ਵਿਚ ਸੰਸਾਰ ਦੇ ਸਾਹਮਣੇ ਲਿਆਂਦਾ ਅਤੇ ਕੇਸ ਗੁਰੂ ਦੀ ਮੋਹਰ ਅਤੇ ਸਿੱਖ ਦੀ ਪਛਾਣ ਹਨ ਦੇ ਗੁਰਹੁਕਮਾਂ ਦੀ ਪਾਲਣਾ ਕਰਦਿਆਂ ਭਾਈ ਤਾਰੂ ਸਿੰਘ ਨੇ ਆਪਣੀ ਖੋਪਰੀ ਉਤਰਵਾ ਕੇ ਵੀ ਸਿੱਖੀ ਨੂੰ ਕੇਸਾਂ ਸੁਵਾਸਾਂ ਨਾਲ ਨਿਭਾਉਣ ਦਾ ਪ੍ਰਣ ਪੂਰਾ ਕੀਤਾ। ਜਦੋਂ ਮੁਸਲਮਾਨੀ ਤਾਕਤ ਹਿੰਦੁਸਤਾਨ ਵਿਚ ਆਉਣ ਨਾਲ ਮੁਗ਼ਲ ਹਕੂਮਤ ਪੱਕੇ ਪੈਰੀਂ ਹੋ ਗਈ ਤਾਂ ਉਸ ਨੇ ਸਾਰੇ ਹਿੰਦੁਸਤਾਨ ਨੂੰ ਇਸਲਾਮ ਧਰਮ ਵਿਚ ਲਿਆਉਣ ਦੇ ਨਿਸ਼ਚੇ ਦੀ ਪੂਰਤੀ ਹਿੱਤ ਹਕੂਮਤ ਦੇ ਸਾਰੇ ਵਸੀਲੇ ਵਰਤੋਂ ਵਿਚ ਲਿਆਂਦੇ। ਇਸਲਾਮ ਵਿਚ ਜਬਰੀ ਮਜ਼ਹਬੀ ਬਦਲਾਉਣਾ ਜਾਇਜ਼ ਹੈ। ਇਸ ਲਈ ਮੁਸਲਮਾਨੀ ਹਕੂਮਤ ਨੇ ਹਰ ਜਾਇਜ਼ ਤੇ ਨਜਾਇਜ਼ ਢੰਗ ਵਰਤ ਕੇ ਦੂਜੇ ਧਰਮਾਂ ਵਾਲਿਆਂ 'ਤੇ ਅਜਿਹੇ ਜ਼ੁਲਮ ਢਾਹੇ ਕਿ ਸ਼ੈਤਾਨ ਵੀ ਤੋਬਾ ਕਰ ਉਠਿਆ। ਇਸ ਮਜ਼ਹਬੀ ਜਾਨੂੰਨ ਤੇ ਜ਼ੁਲਮ ਦੀ ਹਨ੍ਹੇਰੀ ਨੂੰ ਠੱਲਣ ਲਈ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਤੱਤੀ ਤਵੀ 'ਤੇ ਬੈਠੇ ਨੌਵੇਂ ਗੁਰੂ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਸੀਸ ਬਲੀਦਾਨ ਕੀਤਾ ਅਤੇ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਰਬੰਸ ਹੀ ਵਾਰ ਦਿੱਤਾ। ੧੭੧੬ ਈ. ਵਿਚ ਬਾਬਾ ਬੰਦਾ ਸਿੰਘ ਜੀ ਦੀ ਦਰਦਨਾਕ ਸ਼ਹਾਦਤ ਮਗਰੋਂ ਮੁਗ਼ਲਾਂ ਦੇ ਇਸਲਾਮਿਕ ਆਤੰਕ ਦੇ ਜ਼ੁਲਮ ਦੇ ਝੱਖੜ ਨੇ ਅਜਿਹਾ ਭਿਆਨਕ ਰੂਪ ਧਾਰ ਲਿਆ ਕਿ ਇਨਸਾਨੀ ਤਵਾਰੀਖ਼ ਵਿਚ ਉਸ ਨਿਰਦਈਪੁਣੇ ਦੀ ਨਜ਼ੀਰ ਕਿਤੇ ਵੀ ਨਹੀਂ ਮਿਲਦੀ। ਭਾਈ ਤਾਰੂ ਸਿੰਘ ਜੀ ਵੀ ਮੁਸਲਮਾਨਾ ਦੀ ਜ਼ਬਰੀ ਧਰਮ ਬਦਲਾਉਣ ਦੀ ਨੀਤੀ ਦਾ ਸ਼ਿਕਾਰ ਹੋਏ ਸਨ।

ਅਠਾਰ੍ਹਵੀਂ ਸਦੀ ਦਾ ਬਹੁਤਾ ਸਮਾਂ ਸਿੱਖਾਂ ਲਈ ਬੜੀ ਕਰੜੀ ਪ੍ਰੀਖਿਆ ਦਾ ਸਮਾਂ ਰਿਹਾ ਹੈ। ਇਕ ਪਾਸੇ ਮੁਗ਼ਲ, ਈਰਾਨੀ ਤੇ ਅਫ਼ਗਾਨ ਪੰਜਾਬ ਵਿਚ ਆਪਣੀ ਹਕੂਮਤ ਨੂੰ ਤਕੜਾ ਕਰਨ ਦੇ ਯਤਨ ਕਰ ਰਹੇ ਸਨ ਤੇ ਦੂਜੇ ਪਾਸੇ ਉਨ੍ਹਾਂ ਦੇ ਟਾਕਰੇ ਲਈ ਸਿੱਖ ਲਹਿਰ ਦੇਸ਼ ਨੂੰ ਗ਼ੁਲਾਮੀ ਤੋਂ ਮੁਕਤ ਕਰਾਉਣ ਅਤੇ ਸਾਰੇ ਵਸਨੀਕਾਂ ਲਈ ਇੱਕੋ ਜਿਹੇ ਹੱਕ ਪ੍ਰਾਪਤ ਕਰਨ ਲਈ ਪੂਰੀ ਜਦੋ-ਜਹਿਦ ਕਰ ਰਹੀ ਸੀ। ਇਸ ਜੱਦੋ-ਜਹਿਦ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਅਤੇ ਖਾਲਸਾ ਰਾਜ ਦੀ ਸਥਾਪਨਾ ਦੇ ਵਿਚਕਾਰਲੇ ਸਮੇਂ ਵਿਚ ਅਨੇਕ ਵਾਰ ਸਿੱਖਾਂ ਦਾ ਕਤਲ-ਏ-ਆਮ ਹੋਇਆ। ਬੇਗੁਨਾਹਾਂ ਨੂੰ ਸਿਰਫ ਇਸ ਲਈ ਲਾਹੌਰ ਲਿਆ ਕੇ ਭਿਆਨਕ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ ਕਿਉਂਕਿ ਉਹ ਸਿੱਖ ਸਨ। ਇਸ ਘੋਰ ਅੰਧਕਾਰ ਦੇ ਸਮੇਂ ਅਬਦੁਸ ਸਮਦ ਖਾਂ ਪੰਜਾਬ ਦਾ ਗਵਰਨਰ ਸੀ। ਉਸ ਦੀ ਸਖਤੀ ਕਾਰਨ ਸਿੱਖ ਆਪਣੀ ਜਾਨ ਬਚਾਉਣ ਲਈ ਛੁਪ ਗਏ। ਉਧਰੋਂ ਦਿੱਲੀ ਦੇ ਹੁਕਮਰਾਨ ਫ਼ਰੁੱਖਸੀਅਰ ਨੇ ਫੁਰਮਾਨ ਜਾਰੀ ਕਰ ਦਿੱਤੇ ਕਿ ਜਿੱਥੇ ਵੀ ਕੋਈ ਸਿੱਖ ਮਿਲ ਜਾਵੇ ਉਸ ਨੂੰ ਇਸਲਾਮ ਨਾ ਕਬੂਲਣ 'ਤੇ ਕਤਲ ਕਰ ਦਿੱਤਾ ਜਾਵੇ। ਹੁਣ ਸਿੱਖ ਨੂੰ ਇਸਲਾਮ ਅਤੇ 'ਮੌਤ' ਵਿੱਚੋਂ ਇੱਕ ਦੀ ਚੋਣ ਕਰਨੀ ਪੈਂਦੀ ਸੀ, ਪਰ ਸਿੱਖਾਂ ਨੇ ਕਦੇ ਵੀ ਧਰਮ ਤਬਦੀਲੀ ਨਹੀਂ ਕੀਤੀ, ਸਗੋਂ ਸਿੱਖੀ ਦੇ ਪ੍ਰਣ ਨੂੰ ਪਾਲਦਿਆਂ ਮੌਤ ਨੂੰ ਹੀ ਕਬੂਲਿਆ। ੧੭੧੬ ਈ. ਤੋਂ ੧੭੨੬ ਈ. ਤਕ ਅਬਦੁਸ ਸਮਦ ਖਾਂ ਨੇ ਸਿੱਖਾਂ 'ਤੇ ਬਹੁਤ ਜ਼ੁਲਮ ਢਾਹੇ। ਉਸ ਦੇ ਨਾਲ ਸਰਹੰਦ ਤੇ ਜੰਮੂ ਦੇ ਗਵਰਨਰ ਫ਼ਰੁੱਖਸੀਅਰ ਨੂੰ ਖੁਸ਼ ਕਰਨ ਲਈ ਇਸ ਕੰਮ

ਵਿਚ ਇਕ ਦੂਸਰੇ ਤੋਂ ਅੱਗੇ ਨਿਕਲਣ ਦਾ ਯਤਨ ਕਰ ਰਹੇ ਸਨ। ਉਨ੍ਹਾਂ ਨੇ ਪਿੰਡਾਂ ਦੇ ਮੁਖੀਆਂ ਤੋਂ ਲਿਖਿਤ ਰੂਪ ਵਿਚ ਲੈ ਲਿਆ ਕਿ ਉਨ੍ਹਾਂ ਦੀ ਹੱਦ ਅੰਦਰ ਕਿਸੇ ਸਿੱਖ ਨੂੰ ਰਹਿਣ ਨਹੀਂ ਦਿੱਤਾ ਜਾਵੇਗਾ। ਇਸ ਭਿਆਨਕ ਸਮੇਂ ਸਿੱਖਾਂ ਦੇ ਰਹਿਣ ਵਾਸਤੇ ਸ਼ਿਵਾਲਕ ਦੀਆਂ ਪਹਾੜੀਆਂ, ਮਾਲਵੇ ਦੇ ਮਾਰੂਥਲ ਅਤੇ ਲੱਖੀ ਦਾ ਜੰਗਲ ਹੀ ਥਾਹਰ ਸਥਲ ਬਣ ਗਏ ਸਨ। ਸਿੱਖਾਂ ਪਾਸੋਂ ਮੁਗ਼ਲ ਹਕੂਮਤ ਨੇ ਨਾਗਰਿਕ ਹੋਣ ਦੇ ਸਾਰੇ ਹੱਕ ਖੋਹ ਲਏ ਤਾਂ ਉਨ੍ਹਾਂ ਨੂੰ ਮਜ਼ਬੂਰ ਹੋ ਕੇ ਇਹ ਰਸਤਾ ਅਪਣਾਉਣਾ ਪਿਆ ਕਿ ਜਿੱਥੇ ਵੀ ਅਤੇ ਜਦੋਂ ਵੀ ਉਨ੍ਹਾਂ ਨੂੰ ਸਰਕਾਰੀ ਖ਼ਜ਼ਾਨਾ ਅਤੇ ਹੋਰ ਕੁਝ ਮਿਲ ਜਾਂਦਾ, ਉਹ ਹਰ ਹੀਲੇ ਪ੍ਰਾਪਤ ਕਰਨ ਤੋਂ ਸੰਕੋਚ ਨਹੀਂ ਕਰਦੇ ਸਨ। ਹਕੂਮਤ ਵੱਲੋਂ ਹਰ ਸਿੱਖ ਦੇ ਸਿਰ ਦਾ ਮੁੱਲ ੨੫ ਰੁਪਏ ਅਤੇ ਜੀਉਂਦੇ ਸਿੱਖ ਨੂੰ ਫੜ ਕੇ ਲਿਆਉਣ ਦੇ ੧੦੦ ਰੁਪਏ ਨਿਯਤ ਕੀਤੇ ਗਏ।

੧੭੨੬ ਈ. ਵਿਚ ਅਬਦੁਸ ਸਮਦ ਖਾਂ ਦੇ ਬੁੱਢੇ ਹੋ ਜਾਣ ਨਾਲ ਉਸ ਨੂੰ ਮੁਲਤਾਨ ਦਾ ਗਵਰਨਰ ਬਣਾ ਦਿੱਤਾ ਗਿਆ ਅਤੇ ਉਸ ਦਾ ਪੁੱਤਰ ਜ਼ਕਰੀਆ ਖਾਂ ਜਿਹੜਾ ਕਿ ਖਾਨ ਬਹਾਦਰ ਕਰ ਕੇ ਜਾਣਿਆ ਜਾਂਦਾ ਸੀ, ਲਾਹੌਰ ਦਾ ਗਵਰਨਰ ਨਿਯੁਕਤ ਹੋਇਆ। ਜ਼ਕਰੀਆ ਖਾਨ ਆਪਣੇ ਜ਼ਾਲਮ ਪਿਤਾ ਤੋਂ ਕਿਸੇ ਵੀ ਤਰ੍ਹਾਂ ਘੱਟ ਨਹੀਂ ਸੀ। ਉਸ ਨੇ ਸਿੱਖਾਂ ਦਾ ਖੁਰਾ ਖੋਜ ਮਿਟਾਉਣ ਲਈ ਹੋਰ ਵੀ ਤੇਜ਼ੀ ਨਾਲ ਜ਼ੁਲਮ ਢਾਉਣੇ ਸ਼ੁਰੂ ਕਰ ਦਿੱਤੇ। ਉਸ ਨੇ ਜੰਗਲਾਂ, ਮਾਰੂਥਲਾਂ ਅਤੇ ਪਹਾੜਾਂ ਵਿਚ ਸਿੰਘਾਂ ਦਾ ਸ਼ਿਕਾਰ ਕਰਨ ਲਈ ਤਾਜੀਰੀ ਪਾਰਟੀਆਂ ਸੰਗਠਤ ਕੀਤੀਆਂ। ਜਿੱਥੇ ਵੀ ਕੋਈ ਸਿੱਖ ਨਜ਼ਰੀਂ ਆਉਂਦਾ, ਉਸ ਨੂੰ ਪਕੜ ਕੇ ਲਾਹੌਰ ਦੇ ਨਖਾਸ ਚੌਂਕ 'ਤੇ ਲਿਜਾ ਕੇ ਤਸੀਹੇ ਦੇਣ ਉਪਰੰਤ ਕਤਲ ਕਰ ਦਿੱਤਾ ਜਾਂਦਾ। ਇਹ ਸਭ ਕੁਝ ਹੁੰਦਿਆਂ ਵੀ ਸਿੰਘਾਂ ਨੇ ਹਿੰਮਤ ਨਹੀਂ ਛੱਡੀ ਕਿਉਂਕਿ ਉਨ੍ਹਾਂ ਦੇ ਸਾਹਮਣੇ ਸਿੱਖੀ ਅਤੇ ਸ਼ਹਾਦਤਾਂ ਦਾ ਗੌਰਵਮਈ ਇਤਿਹਾਸ ਸੀ, ਜਿਸ ਤੋਂ ਉਹ ਪ੍ਰੇਰਣਾ ਲੈਂਦੇ ਸਨ। ਜ਼ਕਰੀਆ ਖਾਨ ਇਤਨੀ ਹਕੂਮਤ ਅਤੇ ਫੌਜ ਦਾ ਮਾਲਕ ਹੁੰਦਿਆਂ ਵੀ ਸਿੱਖਾਂ ਨੂੰ ਕਾਬੂ ਨਾ ਕਰ ਸਕਿਆ। ਲਾਚਾਰ ਹੋ ਕੇ ਉਸ ਨੇ ਭਾਈ ਸੁਬੇਗ ਸਿੰਘ ਰਾਹੀਂ ਸਿੱਖਾਂ ਕੋਲ ਸੁਨੇਹਾ ਭੇਜਿਆ ਕਿ ਉਨ੍ਹਾਂ ਦਾ ਮੁਖੀ ਮੁਗ਼ਲ ਸਰਕਾਰ ਪਾਸੋਂ 'ਨਵਾਬ' ਦਾ ਖ਼ਿਤਾਬ ਅਤੇ ਇੱਕ ਲੱਖ ਦੀ ਜਾਗੀਰ ਲੈ ਲਵੇ ਅਤੇ ਸਿੱਖ ਸ਼ਾਂਤੀ ਨਾਲ ਰਹਿਣ। ਪਹਿਲਾਂ ਤਾਂ ਸਿੱਖ ਇਸ ਸਮਝੌਤੇ ਨੂੰ ਨਾ ਮੰਨੇ, ਪਰੰਤੂ ਪਿੱਛੋਂ ਸਰਬ-ਸੰਮਤੀ ਨਾਲ ਫੈਸਲਾ ਕਰਨ 'ਤੇ ਇਹ ਪਦਵੀ ਪੱਖਾ ਝੱਲਣ ਦੀ ਸੇਵਾ ਕਰ ਰਹੇ ਸ. ਕਪੂਰ ਸਿੰਘ ਨੂੰ ਦੇ ਦਿੱਤੀ ਗਈ। ਜ਼ਕਰੀਆ ਖਾਨ ਤੇ ਸਿੱਖਾਂ ਵਿਚਕਾਰ ਇਹ ਸਮਝੌਤਾ ੧੭੩੩ ਈ. ਵਿਚ ਹੋਇਆ। ਜ਼ਕਰੀਆ ਖਾਨ ਨੇ ਸੋਚਿਆ ਕਿ ਇਸ ਪ੍ਰਕਾਰ ਸਿੱਖ ਸਰਕਾਰੀ ਖਜ਼ਾਨਿਆਂ ਦੀ ਲੁੱਟਮਾਰ ਛੱਡ ਕੇ ਖੇਤੀ ਦੀ ਵਾਹੀ ਦੇ ਕੰਮ ਅਤੇ ਹੋਰ ਵਿਹਾਰਾਂ ਵਿਚ ਪੈ ਜਾਣਗੇ, ਪਰ ਇਹ ਉਸ ਦਾ ਭੁਲੇਖਾ ਸੀ। ਸਿੰਘ ਤਾਂ ਹੁਣ ਪੂਰਨ ਰੂਪ ਵਿਚ ਸਿਪਾਹੀ ਬਣ ਚੁੱਕੇ ਸਨ। ਉਨ੍ਹਾਂ ਨੇ ਸਾਰਾ ਬਾਰੀ ਦੁਆਬ ਉਜਾੜ ਦਿੱਤਾ। ਸਤਲੁਜ ਪਾਰ ਪੁੱਜ ਕੇ ਮਾਲਵੇ ਪਹੁੰਚੇ ਤੇ ਉੱਥੇ ਆਲਾ ਸਿੰਘ ਦੀ ਛੋਟੀ ਜਿਹੀ ਰਿਆਸਤ ਪਟਿਆਲਾ ਕਾਇਮ ਕਰਨ ਵਿਚ ਸਹਾਇਤਾ ਕੀਤੀ। ਇਨ੍ਹਾਂ ਸਰਗਰਮੀਆਂ ਕਾਰਨ ਸਿੱਖਾਂ ਨੂੰ ਦਿੱਤੀ ਜਾਗੀਰ ਜ਼ਬਤ ਕਰ ਲਈ ਗਈ ਅਤੇ ਸਿੱਖਾਂ ਦੇ ਵਿਰੁੱਧ ਹੋਰ ਕਰੜੀ ਕਾਰਵਾਈ ਕਰਨੀ ਅਰੰਭ ਦਿੱਤੀ ਗਈ।

੧੭੩੪ ਈ. ਵਿਚ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਜ਼ਕਰੀਆ ਖਾਨ ਦੇ ਜ਼ੁਲਮ ਦੀ ਇਕ ਹੋਰ ਦਰਦਨਾਕ ਦਾਸਤਾਨ ਸਾਹਮਣੇ ਲਿਆਉਂਦੀ ਹੈ। ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਨੇ ਸਿੱਖਾਂ ਦੇ ਹਿਰਦੇ ਵਿਚ ਹਕੂਮਤ ਦੇ ਖ਼ਿਲਾਫ਼ ਲਾਂਬੂ ਲਾ ਦਿੱਤੇ ਅਤੇ ਉਹ ਬਦਲਾ ਲੈਣ ਲਈ ਮੌਕੇ ਦੀ ਉਡੀਕ ਕਰਨ ਲੱਗੇ। ਜਦੋਂ ਅਗਲੇ ਸਾਲ ਨਾਦਰਸ਼ਾਹ ਨੇ ਹਮਲਾ ਬੋਲਿਆ ਤਾਂ ਉਹ ਦਿੱਲੀ ਤੇ ਹੋਰ ਥਾਵਾਂ ਦੀ ਲੁੱਟਮਾਰ ਕਰ ਕੇ ਵਾਪਸ ਪਰਤ ਰਿਹਾ ਸੀ ਤਾਂ ਸਿੱਖਾਂ ਦੇ ਜਥੇ ਉਸ ਦੀ ਫੌਜ ਦੇ ਪਿਛਲੇ ਹਿੱਸੇ 'ਤੇ ਟੁੱਟ ਕੇ ਪੈ ਗਏ ਅਤੇ ਸ਼ਾਹੀ ਖ਼ਜ਼ਾਨੇ ਦਾ ਬਹੁਤ ਸਾਰਾ ਹਿੱਸਾ ਲੁੱਟ ਲਿਆ। ਇਸ ਪੁਰ ਨਾਦਰ ਸ਼ਾਹ ਨੇ ਜ਼ਕਰੀਆ ਖਾਨ ਨੂੰ ਸੁਚੇਤ ਕਰਦਿਆਂ ਕਿਹਾ ਕਿ ਉਹ ਦਿਨ ਦੂਰ ਨਹੀਂ, ਜਦੋਂ ਇਹ ਬਾਗੀ ਸਿੱਖ

ਰਾਜ ਦੇ ਮਾਲਕ ਬਣ ਜਾਣਗੇ। ਨਾਦਰ ਸ਼ਾਹ ਦੀ ਇਸ ਚਿਤਾਵਨੀ ਨਾਲ ਜ਼ਕਰੀਆ ਖਾਨ ਨੂੰ ਸਿੱਖਾਂ ਵੱਲੋਂ ਹੋਰ ਖ਼ਤਰਾ ਮਹਿਸੂਸ ਹੋਣ ਲੱਗਾ ਅਤੇ ਉਸ ਨੇ ਸਿੰਘਾਂ ਦਾ ਖੁਰਾ ਖੋਜ ਮਿਟਾਉਣ ਲਈ ਹੋਰ ਸਖਤ ਕਦਮ ਉਠਾਏ। ਸਿੰਘਾਂ ਨੂੰ ਪਕੜਨ ਲਈ ਗਸ਼ਤੀ ਦਸਤੇ ਕਾਇਮ ਕੀਤੇ। ਉਸ ਨੇ ਇਸ ਮੁਹਿੰਮ ਵਿਚ ਸਹਾਇਤਾ ਕਰਨ ਵਾਲਿਆਂ ਲਈ ਇਨਾਮਾਂ ਦੀ ਸੂਚੀ ਦਾ ਐਲਾਨ ਕੀਤਾ ਜੋ ਇਸ ਪ੍ਰਕਾਰ ਸੀ-- (ੳ) ਜੇ ਕੋਈ ਸਿੱਖ ਦੇ ਕੇਸ ਕਤਲ ਕਰੇ, ਉਸ ਨੂੰ ਇਕ ਕੰਬਲ ਅਤੇਇਕ ਬਿਸਤਰਾ ਇਨਾਮ ਵਜੋਂ ਮਿਲਦਾ ਸੀ, (ਅ) ਜਿਹੜਾ ਸਿੱਖਾਂ ਦੇ ਆਲੇ-ਦੁਆਲੇ ਦੀ ਖ਼ਬਰ ਦੇਵੇ, ਉਸ ਨੂੰ ਦਸ ਰੁਪਏ ਦਿੱਤੇ ਜਾਂਦੇ ਸਨ, (ੲ) ਜੇ ਕੋਈ ਸਿੱਖ ਨੂੰ ਕਤਲ ਕਰਦਾ ਸੀ ਜਾਂ ਫੜਾਉਂਦਾ ਸੀ, ਉਸ ਨੂੰ ਪੰਜਾਹ ਰੁਪਏ ਦਾ ਇਨਾਮ ਮਿਲਦਾ ਸੀ। ਇਸ ਐਲਾਨ ਦੇ ਹੁੰਦਿਆਂ ਹੀ ਸਿੱਖ ਫਿਰ ਪਹਾੜਾਂ, ਜੰਗਲਾਂ ਤੇ ਮਾਰੂਥਲਾਂ ਵਿਚ ਜਾ ਛੁਪੇ। ਜਦੋਂ ਵੀ ਕਿਸੇ ਨੂੰ ਕੋਈ ਸਿੱਖ ਨਜ਼ਰ ਆ ਜਾਂਦਾ ਤਾਂ ਉਸ ਨੂੰ ਵੇਖਣ ਵਾਲੇ ਸਾਰੇ ਇਸ ਤਰ੍ਹਾਂ ਸਿੱਖ ਆ ਗਿਆ! ਸਿੱਖ ਆ ਗਿਆ! ਚਿਲਾਉਣ ਲੱਗਦੇ ਅਤੇ ਹਥਿਆਰ ਲੈ ਕੇ ਉਸ ਨੂੰ ਮਾਰਨ ਲਈ ਪਿੱਛੇ ਦੌੜਦੇ ਪਰ ਸਿੱਖ ਤਤਕਾਲ ਹੀ ਅਲੋਪ ਹੋ ਜਾਂਦੇ। ਸਿੱਖਾਂ ਵਿਰੁੱਧ ਮੁਖ਼ਬਰੀ ਕਰਨ ਵਾਲਿਆਂ ਵਿਚ ਛੀਨਾ ਨਿਵਾਸੀ 'ਕਰਮਾ', ਤਲਵੰਡੀ ਨਿਵਾਸੀ 'ਰਾਮਾ' ਜੰਡਿਆਲਾ ਨਿਵਾਸੀ ਹਰਿਭਗਤ ਨਿਰੰਜਨੀਆ ਆਦਿ ਦੇ ਨਾਮ ਪ੍ਰਸਿੱਧ ਹਨ।

ਸਿੰਘਾਂ ਵਿਰੁੱਧ ਹਕੂਮਤ ਦੇ ਜ਼ੁਲਮ ਦੀ ਇੰਤਹਾ ਹੋਣ ਦੇ ਨਾਲ ਹੀ ਸਿੱਖ ਗੁਰਧਾਮਾਂ ਦੀ ਬੇਅਦਬੀ ਵੀ ਜ਼ਕਰੀਆ ਖਾਨ ਦੀ ਹਕੂਮਤ ਵੱਲੋਂ ਸ਼ੁਰੂ ਹੋ ਗਈ। ਇਸ ਵੇਲੇ ਸ੍ਰੀ ਅੰਮ੍ਰਿਤਸਰ ਮੱਸੇ ਰੰਘੜ ਦੇ ਕਬਜ਼ੇ ਵਿਚ ਸੀ ਤੇ ਉਹ ਪਵਿੱਤਰ ਦਰਬਾਰ ਸਾਹਿਬ ਦੇ ਸਥਾਨ 'ਤੇ ਬੈਠ ਕੇ ਸ਼ਰਾਬ ਪੀਂਦਾ ਅਤੇ ਕੰਜਰੀਆਂ ਦੇ ਨਾਚ ਕਰਾਉਂਦਾ ਸੀ। ਸਿੱਖ ਮਾਰੇ ਮਾਰੇ ਛੁਪ ਛਿਪਾ ਕੇ ਦਿਨ ਕੱਟ ਰਹੇ ਸਨ। ਜਦੋਂ ਬੀਕਾਨੇਰ ਵਿਖੇ ਭਾਈ ਮਹਿਤਾਬ ਸਿੰਘ ਮੀਰਾਂਕੋਟੀਏ ਨੂੰ ਮੱਸੇ ਰੰਘੜ ਵੱਲੋਂ ਕੀਤੀ ਜਾ ਰਹੀ ਇਸ ਘੋਰ ਬੇਅਦਬੀ ਦਾ ਪਤਾ ਲੱਗਾ ਤਾਂ ਉਹ ਭਾਈ ਸੁੱਖਾ ਸਿੰਘ ਮਾੜੀ ਕੰਬੋ ਕੇ ਨੂੰ ਨਾਲ ਲੈ ਕੇ ਮੁਸਲਮਾਨੀ ਭੇਸ ਧਾਰ ਕੇ ਸ੍ਰੀ ਅੰਮ੍ਰਿਤਸਰ ਆਏ। ਸ੍ਰੀ ਹਰਿਮੰਦਰ ਸਾਹਿਬ ਅੰਦਰ ਦਾਖਲ ਹੋਣ ਸਮੇਂ ਉਨ੍ਹਾਂ ਦੇ ਹੱਥਾਂ ਵਿਚ ਠੀਕਰੀਆਂ ਦੀਆਂ ਥੈਲੀਆਂ ਸਨ ਜਿਨ੍ਹਾਂ ਬਾਰੇ ਚੋਬਦਾਰਾਂ ਸਮਝਿਆ ਕਿ ਕਿਸੇ ਪਿੰਡ ਦੇ ਚੌਧਰੀ ਮਾਮਲਾ ਤੇ ਨਜ਼ਰਾਨਾ ਲੈ ਕੇ ਆਏ ਹਨ। ਦੋਹਾਂ ਸਿੰਘਾਂ ਨੇ ਅੰਦਰ ਪਹੁੰਚਦਿਆਂ ਹੀ ਇਹ ਥੈਲੀਆਂ ਮੱਸੇ ਰੰਘੜ ਅੱਗੇ ਰੱਖੀਆਂ, ਜਦ ਮੱਸਾ ਇਹ ਥੈਲੀਆਂ ਲੈਣ ਲੱਗਾ ਤਾਂ ਸਿੰਘਾਂ ਨੇ ਬਿਜਲੀ ਦੀ ਫੁਰਤੀ ਨਾਲ ਮੱਸੇ ਰੰਘੜ ਦਾ ਸਿਰ ਧੜ ਤੋਂ ਅਲੱਗ ਕਰ ਦਿੱਤਾ। ਸਭ ਦੇ ਵੇਖਦਿਆਂ ਦੋਵੇਂ ਹੀ ਪਲਾਂ ਵਿਚ ਘੋੜਿਆਂ 'ਤੇ ਪਲਾਕੀ ਮਾਰ ਕੇ ਬਚ ਕੇ ਨਿਕਲ ਗਏ। ਇਹ ਘਟਨਾ ਅਗਸਤ ੧੭੪੦ ਈ. ਦੀ ਹੈ। ਜ਼ਕਰੀਆ ਖਾਨ ਵੱਲੋਂ ਹਰਿਭਗਤ ਜੰਡਿਆਲੇ ਦੇ ਜ਼ਿੰਮੇ ਲਾਇਆ ਗਿਆ ਕਿ ਉਹ ਕਾਤਲ ਨੂੰ ਫੜਾਵੇ। ਉਸ ਵੱਲੋਂ ਸੂਹ ਦੱਸਣ ਤੇ ਭਾਈ ਮਹਿਤਾਬ ਸਿੰਘ ਦੇ ਪਿੰਡ ਮੀਰਾਂਕੋਟ ਨੂੰ ਨੂਰ-ਉਦ-ਦੀਨ ਦੀ ਕਮਾਂਡ ਹੇਠ ਘੇਰ ਲਿਆ ਗਿਆ। ਉਹ ਆਪ ਤਾਂ ਪਿੰਡ ਵਿਚ ਨਾ ਮਿਲਿਆ, ਉਸ ਦੇ ਛੋਟੀ ਉਮਰ ਦੇ ਬੇਟੇ ਰਾਇ ਸਿੰਘ ਨੂੰ ਸਿਪਾਹੀ ਜ਼ਖ਼ਮੀ ਕਰ ਕੇ ਮੁੜ ਆਏ। ਇਸੇ ਰਾਇ ਸਿੰਘ ਦਾ ਪੁੱਤਰ ਭਾਈ ਰਤਨ ਸਿੰਘ ਭੰਗੂ ਸੀ, ਜਿਸ ਨੇ 'ਪ੍ਰਾਚੀਨ ਪੰਥ ਪ੍ਰਕਾਸ਼' ਲਿਖਿਆ। ਇਵੇਂ ਹੀ ਕਰਤਾਰਪੁਰ ਸਾਹਿਬ ਦੇ ਗੁਰਦੁਆਰਾ ਥੰਮ ਸਾਹਿਬ ਨੂੰ ਕੁਤਬ-ਦੀਨ ਨੇ ਸਾੜ ਦਿੱਤਾ ਸੀ। ਭਾਈ ਬਾਘ ਸਿੰਘ ਡੱਲੇਵਾਲੀਏ ਨੇ ਇਸ ਦੁਸ਼ਟ ਨੂੰ ਜੀਉਂਦਿਆਂ ਹੀ ਸਾੜ ਦਿੱਤਾ। ਇਉਂ ਸਿੰਘ ਆਪਣੀਆਂ ਜਾਨਾਂ ਬਚਾਉਣ ਦੇ ਨਾਲ ਹੀ ਗੁਰਧਾਮਾਂ ਲਈ ਹਜ਼ਾਰਾਂ ਖ਼ਤਰੇ ਮੁੱਲ ਲੈ ਕੇ ਵੀ ਜਿਵੇਂ ਕਿਵੇਂ ਆਪਣਾ ਫ਼ਰਜ਼ ਨਿਭਾ ਜਾਂਦੇ ਸਨ। ਆਖਰ ਬੜੀ ਖੋਜ-ਭਾਲ ਬਾਅਦ ਭਾਈ ਮਹਿਤਾਬ ਮੀਰਾਂ ਕੋਟੀਏ ਨੂੰ ਗ੍ਰਿਫ਼ਤਾਰ ਕਰ ਲਿਆ ਤੇ ਲਾਹੌਰ ਚਰਖੜੀ 'ਤੇ ਚਾੜ੍ਹ ਕੇ ਸ਼ਹੀਦ ਕਰ ਦਿੱਤਾ। ਇਸੇ ਤਰ੍ਹਾਂ ਪਿੰਡਾਂ ਵਿਚ ਅਮਨ ਦੀ ਜ਼ਿੰਦਗੀ ਬਿਤਾਉਣ ਵਾਲੇ ਮਹਿਰਾਜ ਪਿੰਡ ਦੇ ਵਸਨੀਕ ਭਾਈ ਦਿਆਲ ਸਿੰਘ, ਨੰਗਲ ਦੇ ਭਾਈ ਹੀਰਾ ਸਿੰਘ, ਭਾਈ ਰੂਪ ਸਿੰਘ ਖੁੱਡੀਆ ਵਾਲੇ, ਭਾਈ ਤੇਗ ਸਿੰਘ ਮਤਾਬਕੋਟ, ਭਾਈ

ਪਵਨ ਸਿੰਘ, ਭਾਈ ਤਕੜਾ ਸਿੰਘ, ਭਾਈ ਬਹਾਦਰ ਸਿੰਘ, ਭਾਈ ਪਹਾੜਾ ਸਿੰਘ, ਭਾਈ ਬਲਾਕਾ ਸਿੰਘ ਆਦਿ ਨੂੰ ਪਕੜ ਕੇ ਨਖਾਸ ਚੌਂਕ ਵਿਚ ਲਿਆ ਕੇ ਕਤਲ ਕਰ ਦਿੱਤਾ ਗਿਆ।

ਜ਼ਕਰੀਆ ਖਾਨ ਨੇ ਮਜ਼ਬੀ ਜਨੂੰਨ ਅਧੀਨ ਸਿੱਖਾਂ ਉੱਤੇ ਬਹੁਤ ਜ਼ੁਲਮ ਢਾਹੇ ਅਤੇ ਅਨੇਕ ਬੇਗੁਨਾਹ ਸਿੱਖਾਂ ਨੂੰ ਕਤਲ ਕੀਤਾ। ਹੁਣ ਬਹੁਤੇ ਸਿੱਖ ਘਰ-ਘਾਟ ਛੱਡ ਕੇ ਜੰਗਲਾਂ, ਪਹਾੜਾਂ ਤੇ ਮਾਰੂਥਲਾਂ ਵਿਚ ਵਕਤ ਕੱਟੀ ਕਰ ਰਹੇ ਸਨ, ਪਰ ਫਿਰ ਵੀ ਕਿਤੇ ਕਿਤੇ ਕੋਈ ਟਾਵਾਂ ਸਿੰਘ ਪਿੰਡਾਂ ਜਾਂ ਸ਼ਹਿਰਾਂ ਵਿਚ ਰਹਿ ਗਿਆ ਸੀ। ਅਜਿਹਾ ਇਕ ਸਿੰਘ ਭਾਈ ਤਾਰੂ ਸਿੰਘ ਸੀ ਜੋ ਸ੍ਰੀ ਅੰਮ੍ਰਿਤਸਰ ਦੇ ਪਰਗਣੇ ਦੇ ਪਿੰਡ 'ਪੂਹਲੇ' ਦਾ ਰਹਿਣ ਵਾਲਾ ਸੀ। ਛੋਟੀ ਉਮਰੇ ਹੀ ਉਸ ਦੇ ਸਿਰੋਂ ਪਿਤਾ ਦਾ ਸਾਇਆ ਉਠ ਗਿਆ। ਉਸ ਦੀ ਗੁਰਸਿੱਖ ਮਾਤਾ ਨੇ ਆਪਣੇ ਛੋਟੇ ਬੱਚੇ ਦੀ ਰਗ-ਰਗ ਵਿਚ ਗੁਰਬਾਣੀ, ਗੁਰ-ਇਤਿਹਾਸ ਅਤੇ ਗੁਰਸਿੱਖੀ ਲਈ ਪਿਆਰ ਭਰ ਦਿੱਤਾ। ਭਾਈ ਤਾਰੂ ਸਿੰਘ ਜੀ ਕੁਝ ਜਵਾਨ ਹੋਏ ਤਾਂ ਖੇਤੀਬਾੜੀ ਕਰਨ ਲੱਗ ਪਏ। ਉਸ ਕਸ਼ਟਮਈ ਸਮੇਂ ਵਿਚ ਉਹ ਆਏ-ਗਏ ਸਿੰਘ ਦੀ ਲੰਗਰ ਆਦਿ ਦੀ ਸੇਵਾ ਲਈ ਹਰ ਸਮੇਂ ਤਤਪਰ ਰਹਿੰਦੇ ਸਨ। ਉਨ੍ਹਾਂ ਦੇ ਨੇਕ ਤੇ ਪਰਉਪਰਕਾਰੀ ਜੀਵਨ ਕਾਰਨ ਉਨ੍ਹਾਂ ਦੇ ਪਿੰਡ ਦੇ ਆਲੇ-ਦੁਆਲੇ ਦੇ ਲੋਕ ਵੀ ਉਨ੍ਹਾਂ ਦੀਆਂ ਸਿਫਤ ਾਂ ਕਰਨ ਤੋਂ ਨਹੀਂ ਸਨ ਥਕਦੇ। ਉਹ ਆਪਣੇ ਬਨਵਾਸੀ ਸਿੱਖ ਭਰਾਵਾਂ ਨੂੰ ਕਿਰਤ ਕਮਾਈ ਕਰ ਕੇ ਗੁਪਤ ਰਸਦ-ਪਾਣੀ ਵੀ ਭੇਜ ਦਿੰਦੇ ਸਨ। ਹਕੂਮਤ ਨੇ ਸਾਰੀ ਸਿੱਖ ਕੌਮ ਨੂੰ ਕਾਨੂੰਨ ਵਿਰੁੱਧ ਕਰਾਰ ਕੀਤਾ ਹੋਇਆ ਸੀ, ਐਸੇ ਸਮੇਂ ਵੀ ਭਾਈ ਤਾਰੂ ਸਿੰਘ ਜੀ ਸਿੰਘਾਂ ਦੀ ਮਦਦ ਕਰ ਕੇ ਪ੍ਰਸੰਨਤਾ ਪ੍ਰਾਪਤ ਕਰਦੇ ਰਹੇ। ਸਰਕਾਰੀ ਐਲਾਨ ਇਹ ਵੀ ਸੀ ਕਿ ਜੇ ਕੋਈ ਸਿੱਖ ਦੀ ਸੂਹ ਦੇਵੇ, ਉਸ ਨੂੰ ਇਨਾਮ ਮਿਲੇਗਾ।ਸ਼ਾਹੀ ਮੁਖ਼ਬਰਾਂ ਵਿਚ ਉਸ ਸਮੇਂ ਸਭ ਤੋਂ ਵੱਡਾ ਅਕ੍ਰਿਤਘਣ ਜੰਡਿਆਲੇ ਦਾ ਹਰਿਭਗਤ ਨਿਰੰਜਨੀਆ ਸੀ। ਉਸ ਨੇ ਲਾਹੌਰ ਦੇ ਹਾਕਮ ਜ਼ਕਰੀਆ ਖਾਨ ਨੂੰ ਜਾ ਕੇ ਸ਼ਿਕਾਇਤ ਕੀਤੀ ਕਿ ਪੂਹਲੇ ਪਿੰਡ ਵਿਚ ਤਾਰੂ ਸਿੰਘ ਵਸਦਾ ਹੈ, ਜਿਸ ਪਾਸ ਸਿੱਖ ਆ ਕੇ ਰਹਿੰਦੇ ਹਨ ਅਤੇ ਇਨ੍ਹਾਂ ਸਿੱਖਾਂ ਨੇ ਸਾਰੇ ਇਲਾਕੇ ਵਿਚ ਵਖਤ ਪਾਇਆ ਹੋਇਆ ਹੈ। ਸੋ ਜ਼ਕਰੀਆ ਖਾਨ ਦੇ ਹੁਕਮ ਨਾਲ ਹਰਿਭਗਤ ਨਿਰੰਜਨੀਆ ਪੈਦਲ ਸਿਪਾਹੀ ਨਾਲ ਲੈ ਕੇ ਭਾਈ ਤਾਰੂ ਸਿੰਘ ਨੂੰ ਗ੍ਰਿਫ਼ਤਾਰ ਕਰਨ ਲਈ ਤੁਰ ਪਿਆ। ਉਹ ਬਹੁਤ ਖੁਸ਼ ਸੀ ਕਿ ਭਾਈ ਤਾਰੂ ਸਿੰਘ ਨੂੰ ਗ੍ਰਿਫ਼ਤਾਰ ਕਰਵਾ ਕੇ ਹਕੂਮਤ ਦੀਆਂ ਨਜ਼ਰਾਂ ਵਿਚ ਪ੍ਰਵਾਨ ਚੜ੍ਹ ਜਾਵੇਗਾ।

ਜਦੋਂ ਹਰਿਭਗਤ ਨਿਰੰਜਨੀਆ ਫੌਜ ਸਹਿਤ ਪੂਹਲੇ ਪਿੰਡ ਪਹੁੰਚਿਆਂ ਤਾਂ ਭਾਈ ਤਾਰੂ ਸਿੰਘ ਦੇ ਹਮਦਰਦ ਤੇ ਉਨ੍ਹਾਂ ਪਾਸ ਠਹਿਰੇ ਕੁਝ ਸਿੰਘ ਫੌਜ ਦੇ ਮੁਕਾਬਲੇ ਲਈ ਡਟ ਗਏ ਤੇ ਸਿਪਾਹੀਆਂ ਨੂੰ ਅੱਗੇ ਨਾ ਵਧਣ ਦੀ ਚਿਤਾਵਨੀ ਦਿੱਤੀ ਪਰ ਭਾਈ ਤਾਰੂ ਸਿੰਘ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ ਮੇਰੇ ਪਿੱਛੇ ਤੁਸੀਂ ਕਿਉਂ ਕਈ ਜਾਨਾਂ ਦਾ ਨੁਕਸਾਨ ਕਰਦੇ ਹੋ? ਭਾਈ ਸਾਹਿਬ ਦੇ ਕਹਿਣ 'ਤੇ ਸਾਰੇ ਪਿੱਛੇ ਹੱਟ ਗਏ ਅਤੇ ਸਿਪਾਹੀਆਂ ਨੇ ਭਾਈ ਸਾਹਿਬ ਨੂੰ ਗ੍ਰਿਫ਼ਤਾਰ ਕਰ ਲਿਆ। ਲਾਹੌਰ ਲਿਆ ਕੇ ਭਾਈ ਸਾਹਿਬ ਨੂੰ ਜ਼ਕਰੀਆ ਖਾਨ ਦੇ ਸਾਹਮਣੇ ਪੇਸ਼ ਕੀਤਾ ਗਿਆ। ਜ਼ਕਰੀਆ ਖਾਨ ਨੇ ਪੁੱਛਿਆ ਕਿ ਕੀ ਤੁਸੀਂ ਸਿੱਖਾਂ ਨੂੰ ਆਪਣੇ ਪਾਸ ਠਹਿਰਨ ਲਈ ਥਾਹਰ ਦਿੰਦੇ ਹੋ? ਭਾਈ ਤਾਰੂ ਸਿੰਘ ਜੀ ਨੇ ਬੜੀ ਦਲੇਰੀ ਨਾਲ ਕਿਹਾ ਕਿ ਕੇਵਲ ਥਾਂ ਨਹੀਂ ਦਿੰਦਾ ਸਗੋਂ ਆਪਣੀ ਵਿੱਤ ਅਨੁਸਾਰ ਸੇਵਾ ਵੀ ਕਰਦਾ ਹਾਂ। ਖਾਨ ਬਹਾਦਰ ਸੂਬੇ ਨੇ ਫਿਰ ਕਿਹਾ ਕਿ ਕੀ ਅੱਜ ਤੋਂ ਅਜਿਹਾ ਨਾ ਕਰਨ ਦਾ ਵਿਸ਼ਵਾਸ ਦਿਵਾ ਸਕਦੇ ਹੋ? ਭਾਈ ਤਾਰੂ ਸਿੰਘ ਜੀ ਨੇ ਗਰਜਵੀਂ ਅਵਾਜ਼ ਵਿਚ ਕਿਹਾ ਕਿ ਮੇਰਾ ਆਪਣਾ ਤਾਂ ਕੁਝ ਵੀ ਨਹੀਂ ਮੇਰੇ ਪਾਸ ਜੋ ਕੁਝ ਵੀ ਹੈ ਸਭ ਮੇਰੇ ਗੁਰੂ ਦੀ ਬਖ਼ਸ਼ਿਸ਼ ਹੈ। ਇਸ ਨੂੰ ਮੈਂ ਖਾਲਸੇ ਦੀ ਸੇਵਾ ਤੇ ਮਦਦ 'ਤੇ ਲਾਉਣ ਤੋਂ ਨਹੀਂ ਰਹਿ ਸਕਦਾ। ਖਾਲਸੇ ਦੀ ਸੇਵਾ ਛੱਡਣੀ ਤਾਂ ਜਿਊਂਦਿਆਂ ਮੌਤ ਸਮਾਨ ਹੈ।

ਭਾਈ ਤਾਰੂ ਸਿੰਘ ਜੀ ਦੇ ਜਵਾਬ ਸੁਣ ਕੇ ਜ਼ਕਰੀਆ ਖਾਨ ਨੇ ਕਾਜ਼ੀ ਸੱਦ ਲਏ ਅਤੇ ਉਨ੍ਹਾਂ ਵੱਲੋਂ ਫਤਵਾ ਦੇਣ 'ਤੇ ਸੂਬੇ ਨੇ ਭਾਈ ਸਾਹਿਬ ਦੇ ਕੇਸ ਕੱਟ ਦੇਣ ਦਾ ਹੁਕਮ ਦੇ ਦਿੱਤਾ। ਇਹ ਸਜ਼ਾ ਦੇਣ

ਦਾ ਭਾਵ ਇਹ ਸੀ ਕਿ ਜਿਸ ਸਿੱਖੀ 'ਤੇ ਇਹ ਬਹੁਤਾ ਮਾਣ ਕਰਦੇ ਸਨ, ਉਸ ਸਿੱਖੀ ਤੋਂ ਪਤਿਤ ਕਰ ਦਿੱਤਾ ਜਾਏ। ਭਾਈ ਤਾਰੂ ਸਿੰਘ ਜੀ ਇਹ ਬਰਦਾਸ਼ਤ ਨਹੀਂ ਸਨ ਕਰ ਸਕਦੇ ਕਿ ਉਨ੍ਹਾਂ ਦੇ ਜਾਨ ਤੋਂ ਪਿਆਰੇ ਕੇਸਾਂ ਦਾ ਅਪਮਾਨ ਕੀਤਾ ਜਾਏ। ਭਾਈ ਤਾਰੂ ਸਿੰਘ ਨੇ ਕ੍ਰੋਧ ਵਿਚ ਆ ਕੇ ਨਿਧੜਕ ਹੋ ਕੇ ਜ਼ਕਰੀਆ ਖਾਨ ਨੂੰ ਕਿਹਾ ਕਿ ਅਸੀਂ ਜ਼ਮੀਨ ਦਾ ਮਾਲੀਆ ਤੇ ਹੋਰ ਕਰ ਤਾਰ ਦੇ ਹਾਂ, ਬਾਕੀ ਜੋ ਕੁਝ ਬਚਦਾ ਹੈ ਉਸ ਵਿਚ ਅਸੀਂ ਆਪਣੇ ਆਪ ਨੂੰ ਭੁੱਖਾ ਰੱਖ ਕੇ ਆਪਣੇ ਲੋੜਵੰਦ ਭਰਾਵਾਂ ਦੀ ਮਦਦ ਕਰਦੇ ਹਾਂ। ਇਸ ਵਿਚ ਹਕੂਮਤ ਦੇ ਪੱਲਿਓਂ ਕੀ ਜਾਂਦਾ ਹੈ, ਕਿ ਉਨ੍ਹਾਂ ਨੂੰ ਸਜ਼ਾ ਦਿੱਤੀ ਜਾ ਰਹੀ ਹੈ। ਭਾਈ ਸਾਹਿਬ ਦੇ ਨੇਤਰ ਬੰਦ ਹੋ ਗਏ ਤੇ ਲਿਵ ਅਕਾਲ ਪੁਰਖ ਨਾਲ ਜੁੜ ਗਈ, ਉਨ੍ਹਾਂ ਗੁਰੂ ਦੇ ਚਰਨਾਂ ਵਿਚ ਅਰਦਾਸ ਕੀਤੀ, 'ਹੇ ਸੱਚੇ ਪਾਤਸ਼ਾਹ! ਮੈਨੂੰ ਬਲ ਬਖਸ਼ ਕਿ ਮੈਂ ਸਿੱਖੀ ਕੇਸਾਂ ਸਵਾਸਾਂ ਨਾਲ ਨਿਭਾ ਸਕਾਂ।'

ਇਤਿਹਾਸ ਵਿਚ ਦੱਸਿਆ ਹੈ ਕਿ ਸਰਕਾਰੀ ਨਾਈ ਭਾਈ ਤਾਰੂ ਸਿੰਘ ਜੀ ਦੇ ਕੇਸ ਕਤਲ ਲਈ ਜਦ ਨੇੜੇ ਆਇਆ ਤਾਂ ਭਾਈ ਸਾਹਿਬ ਨੇ ਉਸ ਨੂੰ ਜ਼ੋਰ ਦੀ ਲੱਤ ਮਾਰੀ, ਉਹ ਨਾਈ ਦੂਰ ਜਾ ਪਿਆ ਤੇ ਤੜਫਣ ਲੱਗਾ। ਇਹ ਦੇਖ ਕੇ ਸਿਪਾਹੀਆਂ ਨੇ ਭਾਈ ਸਾਹਿਬ ਨੂੰ ਮਜ਼ਬੂਤੀ ਨਾਲ ਪਕੜ ਲਿਆ ਤੇ ਜਦ ਫਿਰ ਨਾਈ ਨੇੜੇ ਆਇਆ ਤਾਂ ਭਾਈ ਸਾਹਿਬ ਨੇ ਆਪਣਾ ਸਿਰ ਉਸ ਦੇ ਸਿਰ 'ਤੇ ਮਾਰ ਕੇ ਉਸ ਨਾਈ ਨੂੰ ਲਹੂ-ਲੁਹਾਣ ਕਰ ਦਿੱਤਾ। ਇਸ ਤੇ ਮੋਚੀ ਨੂੰ ਸੱਦਿਆ ਗਿਆ ਤੇ ਉਸ ਨੇ ਰੰਬੀ ਨਾਲ ਭਾਈ ਸਾਹਿਬ ਦੀ ਖੋਪੜੀ ਦਾ ਉਪਰਲਾ ਹਿੱਸਾ ਉਤਾਰ ਦਿੱਤਾ। ਮੁਸਲਮਾਨ ਇਤਿਹਾਸਕਾਰ ਖਾਫ਼ੀ ਖਾਂ ਲਿਖਦਾ ਹੈ ਕਿ ਭਾਈ ਤਾਰੂ ਸਿੰਘ ਦੀ ਖੋਪੜੀ ਲਾਹ ਕੇ ਇਸ ਨੂੰ ਧੜ ਸਣੇ ਖਾਈ ਵਿਚ ਸੁੱਟ ਦਿੱਤਾ ਗਿਆ ਤਾਂ ਕਿ ਗਿੱਦੜ ਕੁੱਤੇ ਖਾ ਜਾਣ, ਪਰ ਭਾਈ ਤਾਰੂ ਸਿੰਘ ਜੀ ਇਸ ਦਸ਼ਾ ਵਿਚ ਵੀ ਬਾਣੀ ਪੜ੍ਹਦੇ ਰਹੇ। ਵਾਹਿਗੁਰੂ ਦੀ ਕਰਨੀਂ ਐਸੀ ਹੋਈ ਕਿ ਜ਼ਕਰੀਆ ਖਾਨ ਦਾ ਪਿਸ਼ਾਬ ਬੰਦ ਹੋ ਗਿਆ, ਉਸ ਨੂੰ ਮਹਿਸੂਸ ਹੋਇਆ ਕਿ ਉਸ ਨੇ ਬੇਗੁਨਾਹ ਸਿੰਘਾਂ ਨੂੰ ਘੋਰ ਤਸੀਹੇ ਦਿੱਤੇ ਹਨ। ਇਹ ਤਕਲੀਫ ਉਸੇ ਦਾ ਫਲ ਹੈ। ਉਸ ਨੇ ਪਛਤਾਵਾ ਕਰਦਿਆਂ ਭਾਈ ਸੁਬੇਗ ਸਿੰਘ ਕੋਤਵਾਲ ਨੂੰ ਖਾਲਸੇ ਦੀ ਭੇਟ ਲਈ ਪੰਜ ਹਜ਼ਾਰ ਰੁਪਈਆ ਦੇ ਕੇ ਕਾਹਨੂੰਵਾਨ ਦੇ ਛੰਭ ਵੱਲ ਭੇਜਿਆ ਕਿ ਉਸ ਨੂੰ ਬਖਸ਼ਿਆ ਜਾਏ। ਸਿੰਘਾਂ ਨੇ ਭਾਈ ਸੁਬੇਗ ਸਿੰਘ ਨੂੰ ਆਖਿਆ ਕਿ ਭਾਈ ਤਾਰੂ ਸਿੰਘ ਜੀ ਦੀ ਚਰਨ-ਦਾਸੀ (ਜੁੱਤੀ) ਤੁਰਕ ਦੇ ਸਿਰ 'ਤੇ ਮਾਰੀ ਜਾਵੇ ਤਾਂ ਪਿਸ਼ਾਬ ਦਾ ਬੰਨ੍ਹ ਖੁੱਲ ਜਾਏਗਾ। ਇਵੇਂ ਕਰਨ 'ਤੇ ਜ਼ਕਰੀਆਂ ਖਾਨ ਦੇ ਬੰਦ ਹੋਏ ਪਿਸ਼ਾਬ ਦੀ ਤਕਲੀਫ਼ ਦੂਰ ਹੋ ਗਈ, ਪਰ ਉਹ ਨਿਰਦੋਸ਼ ਸਿੰਘਾਂ ਦਾ ਹਤਿਆਰਾ ਜੁਲਾਈ, ੧੭੪੫ ਨੂੰ ਕਸ਼ਟ ਭੋਗਦਾ ਮਰ ਗਿਆ। ਉਸੇ ਦਿਨ ਭਾਈ ਤਾਰੂ ਸਿੰਘ ਜੀ ਨੇ ਆਪਣੇ ਜ਼ਖ਼ਮੀ ਸਰੀਰਕ ਚੋਲਾ ਤਿਆਗ ਕੇ ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾਉਦਿਆਂ ਸਹੀਦੀ ਪਾਈ। ਭਾਈ ਤਾਰੂ ਸਿੰਘ ਜੀ ਦੀ ਸ਼ਹੀਦੀ ਲਾਹੌਰ ਦੇ ਨਖਾਸ ਚੌਂਕ ਹੋਈ ਜਿੱਥੇ ਹੁਣ ਗੁਰਦੁਆਰਾ ਸਾਹਿਬ ਸ਼ਹੀਦ ਗੰਜ, ਲਾਹੌਰ ਹੈ। ਸ਼ਹੀਦ ਗੰਜ ਵਿਚ ਇਕ ਖੂਹ ਹੈ, ਇਸ ਨੂੰ ਸ਼ਹੀਦੀ ਖੂਹ ਕਿਹਾ ਜਾਂਦਾ ਹੈ। ਉਸ ਖੂਹ ਵਿਚ ਇਕ ਸਿਲ 'ਤੇ ਇਹ ਸ਼ਬਦ ਉਕਰੇ ਹੋਏ ਹਨ:-

*"ੴ ਸਤਿਗੁਰ ਪ੍ਰਸਾਦਿ॥*
*ਸ਼ਹੀਦ ਗੰਜ ਭਾਈ ਤਾਰੂ ਸਿੰਘ ਮਨੀ ਸਿੰਘ ਕਾ।"*

ਭਾਈ ਤਾਰੂ ਸਿੰਘ ਜੀ ਦੀ ਇਹ ਲਾਸਾਨੀ ਕੁਰਬਾਨੀ ਸਦੀਆਂ ਤੀਕਰ ਸਿੱਖਾਂ ਨੂੰ ਸਿੱਖੀ ਕੇਸਾਂ-ਸੁਆਸਾਂ ਸੰਗ ਨਿਭਾਉਣ ਲਈ ਮਾਰਗ-ਦਰਸ਼ਨ ਕਰਦੀ ਰਹੇਗੀ ਅਤੇ ਇਹ ਪ੍ਰੇਰਣਾ ਕਰੇਗੀ ਕਿ ਕੇਸ ਹੀ ਸਿੱਖ ਦੀ ਨਿਵੇਕਲੀ ਪਛਾਣ ਹਨ; ਜਿਨ੍ਹਾਂ ਦੀ ਰਾਖੀ ਹਰ ਕੀਮਤ 'ਤੇ ਕਰਨੀ ਜ਼ਰੂਰੀ ਹੈ ਕਿਉਂਕਿ ਸਿੱਖੀ ਸਿਦਕ ਕੇਸਾਂ ਸੰਗ ਹੀ ਨਿਭਦਾ ਹੈ।

(ਗੁਰਮਤਿ ਪ੍ਰਕਾਸ਼, ਜੁਲਾਈ ੨੦੧੯ ਦੇ ਅੰਕ ਵਿਚੋਂ)

# ਮੈਂ ਨਹੀਂ ਕੇਸ ਕਟਾਉਣੇ

***-ਸ. ਬਲਬੀਰ ਸਿੰਘ ਬੇਲੀ***

ਜਕਰੀਆ ਖਾਂ ਨੂੰ ਸਿੰਘ ਆਖਦਾ, ਰੀਤ ਮੁੱਢ ਤੋਂ ਚੱਲੀ।
ਜਾਨ ਤੋਂ ਕੇਸ ਪਿਆਰੇ ਰੱਖੇ, ਲੱਖ ਮੁਸੀਬਤ ਝੱਲੀ।
ਵੇਖ ਪਰਖ ਕੇ ਮੈਨੂੰ, ਮੈਂ ਤਾਂ ਸਿਦਕ ਨਿਭਾਵਾਂਗਾ।
ਮੈਂ ਨਹੀਂ ਕੇਸ ਕਟਾਉਣੇ, ਧੜ ਤੋਂ ਸੀਸ ਕਟਾਵਾਂਗਾ।

ਕੀ ਆਖਦੈਂ ਧਰਮ ਬਦਲ ਦੇ, ਜੇਕਰ ਜਾਨ ਬਚਾਉਣੀ।
ਪੁੱਛਾਂ ਤੈਨੂੰ ਈਨ ਹੈ ਮੰਨ ਕੇ, ਕੀ ਫਿਰ ਮੌਤ ਨਾ ਆਉਣੀ?
ਸਿੱਖੀ ਦੇ ਵਿਚ ਰਹਿ ਕੇ, ਲਾੜੀ ਮੌਤ ਵਿਆਹਵਾਂਗਾ।
ਮੈਂ ਨਹੀਂ ਕੇਸ ਕਟਾਉਣੇ, ਧੜ ਤੋਂ ਸੀਸ ਕਟਾਵਾਂਗਾ।

ਸੱਚੇ ਨਾਮ ਦਾ ਧਨ ਹੈ ਸੱਚਾ, ਇਸ ਨੇ ਸਾਥ ਨਿਭਾਣਾ।
ਜਿਸ ਧਨ ਦਾ ਲਾਲਚ ਦੇਵੇਂ, ਇਸ ਨੇ ਨਾਲ ਨਾ ਜਾਣਾ।
ਕੱਚੇ ਧਨ ਦੀ ਖਾਤਰ, ਮੈਂ ਨਾ ਚਿੱਤ ਡੁਲਾਵਾਂਗਾ।
ਮੈਂ ਨਹੀਂ ਕੇਸ ਕਟਾਉਣੇ, ਧੜ ਤੋਂ ਸੀਸ ਕਟਾਵਾਂਗਾ।

ਕੀ ਤੂੰ ਆਖੇ ਸਣੇ ਕੇਸਾਂ ਦੇ, ਖੋਪਰ ਮੇਰਾ ਲਾਹੁਣਾ।
ਕੈਂਚੀ ਕੱਟੇ ਕੇਸ ਨਾ ਮੇਰੇ ਮੈਂ ਵੀ ਇਹੋਂ ਚਾਹੁਣਾ।
ਸੁਣ ਕੇ ਫਤਵਾ ਤੇਰਾ, ਮੈਂ ਨਾ ਕਦੇ ਘਬਰਾਵਾਂਗਾ।
ਮੈਂ ਨਹੀਂ ਕੇਸ ਕਟਾਉਣੇ, ਧੜ ਤੋਂ ਸੀਸ ਕਟਾਵਾਂਗਾ।

ਤਾਰੂ ਸਿੰਘ ਨੇ ਕਹਿੰਦੇ ਮੈਨੂੰ, ਤਾਰਿਆਂ ਵਾਂਗੂ ਚਮਕਾਂਗਾ।
ਮੈਂ ਵੀ ਬਾਜ਼ਾਂ ਵਾਲੇ ਦੇ, ਦੁਲਾਰਿਆਂ ਵਾਂਗੂ ਚਮਕਾਂਗਾ।
ਮੈਂ ਵੀ ਬਾਜ਼ਾਂ ਵਾਲੇ ਦੇ ਦੁਲਾਰਿਆਂ ਵਾਂਗੂ ਚਮਕਾਂਗਾ।
ਖ਼ੂਨੀ ਪੰਨਿਆਂ ਉੱਤੇ 'ਬੇਲੀ' ਨਾਮ ਆਪਣਾ ਲਿਖਾਵਾਂਗਾ।
ਮੈਂ ਨਹੀਂ ਕੇਸ ਕਟਾਉਣੇ, ਧੜ ਤੋਂ ਸੀਸ ਕਟਾਵਾਂਗਾ।

(ਗੁਰਮਤਿ ਪ੍ਰਕਾਸ਼, ਜੁਲਾਈ ੨੦੧੯ ਅੰਕ ਵਿਚੋਂ)

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

### ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਨੇ ਲਗਾਈ ਅਹਿਮ ਫੈਸਲਿਆਂ 'ਤੇ ਮੋਹਰ

## ਸ਼੍ਰੋਮਣੀ ਕਮੇਟੀ ਦਾ ਬਜਟ ਇਜਲਾਸ ਨਾ ਹੋ ਸਕਣ ਕਾਰਨ 30 ਸਤੰਬਰ ਤੱਕ ਦੇ ਖਰਚਿਆਂ ਨੂੰ ਪ੍ਰਵਾਨਗੀ

ਚੰਡੀਗੜ੍ਹ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਗੁਰਦੁਆਰਾ ਸ੍ਰੀ ਕਲਗੀਧਰ ਨਿਵਾਸ ਵਿਖੇ ਹੋਈ ਇਕੱਤਰਤਾ ਦੌਰਾਨ ਸ਼੍ਰੋਮਣੀ ਕਮੇਟੀ, ਧਰਮ ਪ੍ਰਚਾਰ ਕਮੇਟੀ, ਵਿਦਿਅਕ ਅਦਾਰਿਆਂ ਅਤੇ ਸੰਸਥਾ ਨਾਲ ਸਬੰਧਤ ਹੋਰ ਸਖਾਵਾਂ ਦੇ ੩੦ ਸਤੰਬਰ ੨੦੨੦ ਤੱਕ ਦੇ ਹੋਣ ਵਾਲੇ ਖਰਚਿਆਂ ਨੂੰ ਪ੍ਰਵਾਨਗੀ ਦਿੱਤੀ ਗਈ ਹੈ। ਜ਼ਿਕਰਯੋਗ ਹੈ ਕਿ ਕੋਰੋਨਾ ਮਹਾਮਾਰੀ ਕਾਰਨ ਸ਼੍ਰੋਮਣੀ ਕਮੇਟੀ ਦਾ ਸਾਲਾਨਾ ਬਜਟ ਇਜਲਾਸ ਨਹੀਂ ਹੋ ਸਕਿਆ ਸੀ। ਇਸ ਤੋਂ ਪਹਿਲਾਂ ਅੰਤ੍ਰਿੰਗ ਕਮੇਟੀ ਵੱਲੋਂ ੧ ਅਪ੍ਰੈਲ ਤੋਂ ੯੦ ਦਿਨਾਂ ਦੇ ਖ਼ਰਚਿਆਂ ਨੂੰ ਪ੍ਰਵਾਨਗੀ ਦਿੱਤੀ ਗਈ ਸੀ। ਅੰਤ੍ਰਿੰਗ ਕਮੇਟੀ ਦੀ ਹੋਈ ਇਕੱਤਰਤਾ ਦੌਰਾਨ ਮੁੜ ੧ ਜੁਲਾਈ ਤੋਂ ੩੦ ਸਤੰਬਰ ਤੱਕ ਦੇ ਖਰਚਿਆਂ ਨੂੰ ਪ੍ਰਵਾਨ ਕੀਤਾ ਗਿਆ ਹੈ। ਇਕੱਤਰਤਾ ਮਗਰੋਂ ਗੱਲਬਾਤ ਕਰਦਿਆਂ ਸ਼੍ਰੋਮਣੀ ਕਮਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਕੋਰੋਨਾ ਕਾਰਨ ਬਣੇ ਹਾਲਾਤਾਂ ਦੇ ਚੱਲਦਿਆਂ ਅਜੇ ਇਜਲਾਸ ਕਰਨਾ ਸੰਭਵ ਨਹੀਂ ਹੈ। ਇਸ ਕਰਕੇ ਮਹੀਨਾਵਾਰ ਖਰਚਿਆਂ ਨੂੰ ਪ੍ਰਵਾਨਗੀ ਦਿੱਤੀ ਗਈ ਹੈ, ਤਾਂ ਜੋ ਸੰਸਥਾ ਦਾ ਕੰਮ-ਕਾਜ ਨਿਰਵਿਘਨ ਚੱਲਦਾ ਰਹੇ। ਹੋਰ ਫੈਸਲਿਆਂ ਸਬੰਧੀ ਭਾਈ ਲੌਂਗੋਵਾਲ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਦੇ ੧੦੦ ਸਾਲਾ ਸਥਾਪਨਾ ਦਿਵਸ ਨੂੰ ਵਿਸ਼ਾਲ ਪੱਧਰ 'ਤੇ ਮਨਾਉਣ ਲਈ ਵਿਉਂਤਬੰਦੀ ਕੀਤੀ ਗਈ ਹੈ। ਉਨ੍ਹਾਂ ਦੱਸਿਆ ਕਿ ਸਥਾਪਨਾ ਦਿਵਸ ਸਬੰਧੀ ੧੫ ਨਵੰਬਰ ੨੦੨੦ ਨੂੰ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਮੁੱਖ ਸਮਾਗਮ ਕੀਤੇ ਜਾਣਗੇ। ਸ਼੍ਰੋਮਣੀ ਕਮੇਟੀ ਦੇ ਇਤਿਹਾਸਕ ਪਿਛੋਕੜ, ਵਿਕਾਸ, ਯੋਗਦਾਨ ਅਤੇ ਪ੍ਰਾਪਤੀਆਂ ਬਾਰੇ ਡਾਕੂਮੈਂਟਰੀ ਫਿਲਮ ਤਿਆਰ ਕੀਤੀ ਜਾਵੇਗੀ। ਇਸ ਤੋਂ ਇਲਾਵਾ ੧੦੦ ਸਾਲਾ ਇਤਿਹਾਸ ਨਾਲ ਸਬੰਧਤ ਪੁਸਤਕਾਂ ਤਿਆਰ ਕੀਤੀਆਂ ਜਾਣਗੀਆਂ। ਸੰਸਥਾ ਦੇ ਸ਼ਾਨਾਮੱਤੇ ਇਤਿਹਾਸ ਬਾਰੇ ਵੱਖ-ਵੱਖ ਯੂਨੀਵਰਸਿਟੀਆਂ ਅਤੇ ਕਾਲਜਾਂ ਵਿਚ ਸੈਮੀਨਾਰ ਆਯੋਜਿਤ ਕੀਤੇ ਜਾਣਗੇ।

ਭਾਈ ਲੌਂਗੋਵਾਲ ਨੇ ਦੱਸਿਆ ਕਿ ਅੰਤ੍ਰਿੰਗ ਕਮੇਟੀ ਵੱਲੋਂ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਦੀ ਪਹਿਲੀ ਸ਼ਤਾਬਦੀ ਕੌਮਾਂਤਰੀ ਪੱਧਰ 'ਤੇ ਮਨਾਉਣ ਦਾ ਵੀ ਫੈਸਲਾ ਕੀਤਾ ਗਿਆ ਹੈ। ਇਸ ਸਬੰਧ ਵਿਚ ਵੀ ਅਕਾਦਮਿਕ ਕਾਰਜਾਂ ਦੇ ਨਾਲ-ਨਾਲ ਸੈਮੀਨਾਰ ਅਤੇ ਸਮਾਗਮਾਂ ਦਾ ਪ੍ਰਬੰਧ ਕੀਤਾ ਜਾਵੇਗਾ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਅੱਗੇ ਦੱਸਿਆ ਕਿ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ੪੦੦ ਸਾਲਾ ਪ੍ਰਕਾਸ਼ ਪੁਰਬ ਵੀ ਵੱਡੇ ਪੱਧਰ 'ਤੇ ਮਨਾਇਆ ਜਾਵੇਗਾ। ਮੁੱਖ ਸਮਾਗਮ ਸ੍ਰੀ ਅੰਮ੍ਰਿਤਸਰ ਵਿਖੇ ੧ ਮਈ ੨੦੨੧ ਨੂੰ ਹੋਵੇਗਾ। ਗੁਰੂ ਸਾਹਿਬ ਜੀ ਦੇ ਇਸ ਮਹਾਨ ਦਿਹਾੜੇ ਸਬੰਧੀ ਪੰਜਾਬ, ਦਿੱਲੀ, ਮੁੰਬਈ ਸਮੇਤ ਕਈ ਵੱਡੇ ਸ਼ਹਿਰਾਂ ਵਿਚ ਸਮਾਗਮ ਕੀਤੇ ਜਾਣਗੇ। ਗੁਰੂ ਸਾਹਿਬ ਜੀ ਦੇ ਜੀਵਨ ਇਤਿਹਾਸ

ਨੂੰ ਪ੍ਰਚਾਰਨ ਲਈ ਪੁਸਤਕਾਂ ਪ੍ਰਕਾਸ਼ਤ ਕੀਤੀਆਂ ਜਾਣਗੀਆਂ। ਉਨ੍ਹਾਂ ਦੱਸਿਆ ਕਿ ਹਰ ਸ਼ਤਾਬਦੀ ਸਬੰਧੀ ਵੱਖ-ਵੱਖ ਜਥੇਬੰਦੀਆਂ, ਸਭਾ-ਸੁਸਾਇਟੀਆਂ ਅਤੇ ਸੰਗਤਾਂ ਦ ਸਹਿਯੋਗ ਨਾਲ ਸਮਾਗਮ ਹੋਣਗੇ। ਸ਼ਤਾਬਦੀਆਂ ਲਈ ਉੱਚਤਾਕਤੀ ਸਬ-ਕਮੇਟੀਆਂ ਦਾ ਜਲਦ ਗਠਨ ਕੀਤਾ ਜਾਵੇਗਾ, ਤਾਂ ਜੋ ਉੱਚਿਤ ਰੂਪ ਰੇਖਾ ਤਿਆਰ ਕੀਤੀ ਜਾ ਸਕੇ। ਉਨ੍ਹਾਂ ਇਕ ਹੋਰ ਫੈਸਲੇ ਬਾਰੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਵਾਲੇ ਗੁਰਦੁਆਰਾ ਸਾਹਿਬਾਨ ਅੰਦਰ ਇਕ-ਇਕ ਏਕੜ ਵਿਚ ਵਿਰਾਸਤੀ ਦਰੱਖ਼ਤ ਲਗਾਏ ਜਾਣਗੇ, ਤਾਂ ਜੋ ਵਾਤਾਵਰਨ ਦੀ ਸ਼ੁੱਧਤਾ ਦੇ ਨਾਲ-ਨਾਲ ਪੰਛੀਆਂ ਨੂੰ ਵੀ ਰੈਣ-ਬਸੇਰੇ ਬਣਾਉਣ ਵਿਚ ਮੱਦਦ ਮਿਲ ਸਕੇ। ਭਾਈ ਲੌਂਗੋਵਾਲ ਨੇ ਕਿਹਾ ਕਿ ਕੋਰੋਨਾ ਦੇ ਚੱਲਦਿਆਂ ਗੁਰਦੁਆਰਾ ਸਾਹਿਬਾਨ ਤੋਂ ਲੋੜਵੰਦਾਂ ਲਈ ਲੰਗਰ ਸੇਵਾ ਦਿੱਤੀ ਗਈ ਹੈ। ਇਸ ਵਿਚ ਵੱਡੇ ਪੱਧਰ 'ਤੇ ਸੰਗਤਾਂ ਵੱਲੋਂ ਸਹਿਯੋਗ ਕੀਤਾ ਗਿਆ ਹੈ। ਭਾਈ ਲੌਂਗੋਵਾਲ ਨੇ ਕਿਹਾ ਕਿ ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਕਮੇਟੀ ਅਤੇ ਵੱਖ-ਵੱਖ ਜਥੇਬੰਦੀਆਂ ਵੱਲੋਂ ਸ੍ਰੀ ਗੁਰੂ ਰਾਮਦਾਸ ਲੰਗਰ ਲਈ ਵਿਸ਼ਾਲ ਪੱਧਰ 'ਤੇ ਕਣਕ ਅਤੇ ਹੋਰ ਰਸਦਾਂ ਭੇਜੀਆਂ ਗਈਆਂ ਹਨ, ਜਿਸ ਲਈ ਸ਼੍ਰੋਮਣੀ ਕਮੇਟੀ ਵੱਲੋਂ ਉਹ ਸਭ ਦਾ ਧੰਨਵਾਦ ਕਰਦੇ ਹਨ।

ਇਕੱਤਰਤਾ 'ਚ ਭਾਈ ਗੋਬਿੰਦ ਸਿੰਘ ਲੌਂਗੋਵਾਲ ਤੋਂ ਇਲਾਵਾ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਜਗਸੀਰ ਸਿੰਘ ਮਾਂਗੇਆਣਾ, ਸ. ਸ਼ੇਰ ਸਿੰਘ ਮੰਡਵਾਲਾ, ਸ. ਭੁਪਿੰਦਰ ਸਿੰਘ ਅਸੰਧ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਬੀਬੀ ਕੁਲਦੀਪ ਕੌਰ ਟੌਹੜਾ, ਸ. ਜਸਮੇਰ ਸਿੰਘ ਲਾਛੜੂ, ਮੁੱਖ ਸਕੱਤਰ ਡਾ. ਰੂਪ ਸਿੰਘ, ਨਿੱਜੀ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪਰਮਜੀਤ ਸਿੰਘ ਸਰੋਆ, ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਸ਼੍ਰੋਮਣੀ ਕਮੇਟੀ ਦੇ ਬੁਲਾਰੇ ਸ. ਕੁਲਵਿੰਦਰ ਸਿੰਘ ਰਮਦਾਸ, ਮੀਤ ਸਕੱਤਰ ਸ. ਲਖਮੀਰ ਸਿੰਘ, ਸ. ਦਰਸ਼ਨ ਸਿੰਘ ਪੀ.ਏ., ਸ. ਜਗੀਰ ਸਿੰਘ ਮੈਨੇਜਰ ਆਦਿ ਮੌਜੂਦ ਸਨ। ੮ ਜੂਨ

# ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪਾਂ ਦੇ ਮਾਮਲੇ ਵਿਚ ਸਬ-ਕਮੇਟੀ ਗਠਿਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਪਬਲੀਕੇਸ਼ਨ ਵਿਭਾਗ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਘਟਣ ਦੇ ਮਾਮਲੇ ਵਿਚ ਸਬ-ਕਮੇਟੀ ਦਾ ਗਠਨ ਕੀਤਾ ਹੈ। ਇਸ ਕਮੇਟੀ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਮਾਨ ਸਿੰਘ, ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਕਮੇਟੀ ਮੈਂਬਰ ਸ. ਸੁਰਜੀਤ ਸਿੰਘ ਕੰਗ, ਸ. ਜਗਸੀਰ ਸਿੰਘ ਮਾਂਗੇਆਣਾ, ਸ਼੍ਰੋਮਣੀ ਕਮੇਟੀ ਮੈਂਬਰ ਸ. ਗੁਰਤੇਜ ਸਿੰਘ ਢੱਡੇ, ਸ. ਸਰਵਨ ਸਿੰਘ ਕੁਲਾਰ ਅਤੇ ਮੀਤ ਸਕੱਤਰ ਸ. ਸਿਮਰਜੀਤ ਸਿੰਘ (ਕੋਆਰਡੀਨੇਟਰ) ਨੂੰ ਸ਼ਾਮਲ ਕੀਤਾ ਗਿਆ ਹੈ। ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ ਲਈ ਇਥੇ ਪੁੱਜੇ ਭਾਈ ਲੌਂਗੋਵਾਲ ਨੇ ਆਖਿਆ ਕਿ ਇਸ ਮਾਮਲੇ ਵਿਚ ਨਿਰਪੱਖ ਜਾਂਚ ਕੀਤੀ ਜਾਵੇਗੀ ਅਤੇ ਜੋ ਵੀ ਦੋਸ਼ੀ ਹੋਵੇਗਾ ਉਸ ਨੂੰ ਸਖ਼ਤ ਸਜ਼ਾ ਜ਼ਰੂਰ ਮਿਲੇਗੀ। ਉਨ੍ਹਾਂ ਕਿਹਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਵੱਲੋਂ ਵੀ ਇਸ ਸਬੰਧ ਵਿਚ ਸਬ-ਕਮੇਟੀ ਬਣਾ ਕੇ ਜਾਂਚ ਲਈ ਕਿਹਾ ਗਿਆ ਹੈ। ਸ਼੍ਰੋਮਣੀ ਕਮੇਟੀ ਵੱਲੋਂ ਬਣਾਈ ਗਈ ਇਹ ਸਬ-ਕਮੇਟੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਸਬੰਧੀ ਵੇਰਵਿਆਂ ਨੂੰ ਘੋਖਣ ਉਪਰੰਤ ਜੋ ਵੀ ਰਿਪੋਰਟ ਦੇਵੇਗੀ, ਉਸ ਅਨੁਸਾਰ ਕਾਰਵਾਈ ਕੀਤੀ ਜਾਵੇਗੀ।

ਇਹ ਰਿਪੋਰਟ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਵੀ ਭੇਜ ਦਿੱਤੀ ਜਾਵੇਗੀ।

ਇਸੇ ਦੌਰਾਨ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ ਵਿਚ ਬੀਤੇ ਦਿਨੀਂ ਚੀਨ ਦੀ ਸਰਹੱਦ 'ਤੇ ਗੁਰੂ ਬਖ਼ਸ਼ੀ ਕਿਰਪਾਨ ਨਾਲ ਦੁਸ਼ਮਣ ਦਾ ਮੁਕਾਬਲਾ ਕਰਨ ਵਾਲੇ ਅੰਮ੍ਰਿਤਧਾਰੀ ਗੁਰਸਿੱਖ ਨੌਜੁਆਨ ਸ. ਗੁਰਤੇਜ ਸਿੰਘ ਦੀ ਬਹਾਦਰੀ ਦੀ ਪ੍ਰਸ਼ੰਸਾ ਕਰਦਿਆਂ ਪੰਜਾਬ ਸਰਕਾਰ ਤੋਂ ਮੰਗ ਕੀਤੀ ਗਈ ਕਿ ਇਸ ਸਿੱਖ ਨੌਜੁਆਨ ਦੀ ਜੀਵਨ ਗਾਥਾ ਪ੍ਰੇਰਣਾ ਦੇ ਤੌਰ 'ਤੇ ਵਿਦਿਆਰਥੀਆਂ ਲਾਜ਼ਮੀ ਤੌਰ 'ਤੇ ਦੱਸੀ ਜਾਵੇ। ਇਸ ਤੋਂ ਇਲਾਵਾ ਅਗਲੇ ਸਮੇਂ ਵਿਚ ਆਉਣ ਵਾਲੀਆਂ ਸ਼ਤਾਬਦੀਆਂ ਸਬੰਧੀ ਵਿਚਾਰ-ਵਟਾਂਦਰਾ ਕਰਦਿਆਂ ਫਿਲਹਾਲ ਇੰਟਰਨੈੱਟ ਦੇ ਮਾਧਿਅਮ ਦੁਆਰਾ ਆਨਲਾਈਨ ਸੈਮੀਨਾਰ ਅਤੇ ਬੱਚਿਆਂ ਦੇ ਵੱਖ-ਵੱਖ ਤਰ੍ਹਾਂ ਦੇ ਗੁਰਮਤਿ ਸਮਾਗਮ ਕਰਨ ਦਾ ਫੈਸਲਾ ਕੀਤਾ ਗਿਆ। ਭਾਈ ਲੌਂਗੋਵਾਲ ਨੇ ਦੱਸਿਆ ਕਿ ਕੋਰੋਨਾ ਮਹਾਮਾਰੀ ਕਾਰਨ ਬਣੇ ਹਾਲਾਤਾਂ ਕਰਕੇ ਹਾਲ ਦੀ ਘੜੀ ਵੱਡੇ ਸੰਗਤੀ ਇਕੱਠ ਨਹੀਂ ਕੀਤੇ ਜਾ ਸਕਦੇ। ਇਸ ਲਈ ਸ਼੍ਰੋਮਣੀ ਕਮੇਟੀ ਵੱਲੋਂ ਆਨਲਾਈਨ ਧਰਮ ਪ੍ਰਚਾਰ ਲਹਿਰ ਨੂੰ ਹੋਰ ਬਲ ਦਿੱਤਾ ਜਾਵੇਗਾ। ਹਾਲਾਤ ਆਮ ਵਾਂਗ ਹੋਣ ਮਗਰੋਂ ਵਿਸ਼ਾਲ ਸਮਾਗਮ ਆਰੰਭੇ ਜਾਣਗੇ। ਇਕੱਤਰਤਾ ਦੌਰਾਨ ਧਰਮ ਪ੍ਰਚਾਰ ਕਮੇਟੀ ਵੱਲੋਂ ਚਲਾਏ ਜਾਂਦੇ ਧਾਰਮਿਕ ਵਿਦਿਅਕ ਅਦਾਰਿਆਂ ਵਿਚ ਵਿਦਿਆਰਥੀਆਂ ਨੂੰ ਦਾਖ਼ਲ ਕਰਨ ਸਮੇਂ ੨ ਸਾਲ ਦੀ ਛੋਟ ਦਿੱਤੀ ਗਈ ਹੈ। ਹੁਣ ੨੨ ਸਾਲ ਦੀ ਉਮਰ ਤੱਕ ਦੇ ਸਿੱਖ ਵਿਦਿਆਰਥੀ ਧਾਰਮਿਕ ਸੰਸਥਾਵਾਂ ਵਿਚ ਰਾਗੀ, ਪ੍ਰਚਾਰਕ, ਤਬਲਾ ਵਾਦਕ, ਗ੍ਰੰਥੀ ਆਦਿ ਕੋਰਸਾਂ ਲਈ ਦਾਖ਼ਲਾ ਪ੍ਰਾਪਤ ਕਰ ਸਕਣਗੇ। ਇਸ ਤੋਂ ਪਹਿਲਾਂ ਇਹ ਉਮਰ ਹੱਦ ੨੦ ਸਾਲ ਤੱਕ ਸੀ।

ਇਕੱਤਰਤਾ 'ਚ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਸ. ਤੇਜਿੰਦਰਪਾਲ ਸਿੰਘ ਲਾਡਵਾ, ਸ. ਰਾਮਪਾਲ ਸਿੰਘ ਬਹਿਣੀਵਾਲ, ਸ. ਮਨਜੀਤ ਸਿੰਘ ਬੱਪੀਆਣਾ, ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ, ਸ. ਮਹਿੰਦਰ ਸਿੰਘ ਆਹਲੀ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਿਮਰਜੀਤ ਸਿੰਘ ਕੰਗ, ਸ. ਗੁਰਮੀਤ ਸਿੰਘ ਬੁੱਟਰ, ਸ. ਨਿਸ਼ਾਨ ਸਿੰਘ, ਸ. ਦਰਸ਼ਨ ਸਿੰਘ ਪੀ.ਏ., ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਪਲਵਿੰਦਰ ਸਿੰਘ ਚਿੱਟਾ ਆਦਿ ਮੌਜੂਦ ਸਨ।

੩੦ ਜੂਨ

## ਭਾਈ ਲੌਂਗੋਵਾਲ ਨੇ ਯੂ.ਪੀ. 'ਚ ਸਿੱਖਾਂ ਨੂੰ ਉਜਾੜਨ ਸਬੰਧੀ ਮਾਮਲੇ ਦੀ ਪੜਤਾਲ ਸਬੰਧੀ ਸਬ-ਕਮੇਟੀ ਗਠਿਤ

ਅੰਮ੍ਰਿਤਸਰ- ਕੋਰੋਨਾ ਮਹਾਮਾਰੀ ਦੇ ਚੱਲਦਿਆਂ ਸਾਰੀ ਦੁਨੀਆਂ ਅਣਸੁਖਾਵੇਂ ਹਲਾਤਾਂ ਚੋਂ ਲੰਘ ਰਹੀ ਹੈ, ਅਜਿਹੇ ਸਮੇਂ ਉੱਤਰ ਪ੍ਰਦੇਸ਼ ਸਰਕਾਰ ਵੱਲੋਂ ਜ਼ਿਲ੍ਹਾ ਬਿਜ਼ਨੌਰ, ਰਾਮਪੁਰ ਤੇ ਲਖੀਮਪੁਰ ਖੀਰੀ ਦੇ ਵੱਖ-ਵੱਖ ਪਿੰਡਾਂ ਵਿਚ ਲਗਭਗ ਪਿਛਲੇ ੭੦ ਸਾਲਾਂ ਤੋਂ ਵੱਸ ਰਹੇ ਸਿੱਖ ਪਰਿਵਾਰਾਂ ਨੂੰ ਉਜਾੜਨ ਦੀ ਕਾਰਵਾਈ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਭਾਈ ਲੌਂਗੋਵਾਲ ਨੇ ਆਖਿਆ ਕਿ ਪ੍ਰਾਪਤ ਜਾਣਕਾਰੀ ਅਨੁਸਾਰ ੧੯੪੭ ਦੀ ਦੇਸ਼ ਵੰਡ ਸਮੇਂ ਪਾਕਿਸਤਾਨ ਤੋਂ ਆਣ ਕੇ ਵੱਸੇ ਸਿੱਖਾਂ ਨੇ ਇਸ ਖੇਤਰ ਦੇ ਜੰਗਲ ਬੀਆਬਾਨਾਂ ਨੂੰ ਅਤਿਅੰਤ ਔਖਿਆਈ ਨਾਲ ਵਾਹੀ ਯੋਗ ਬਣਾਇਆ। ਉਨ੍ਹਾਂ ਕਿਹਾ ਕਿ ਤਿੰਨ ਪੀੜ੍ਹੀਆਂ ਤੋਂ ਵੱਸ ਰਹੇ ਇਨ੍ਹਾਂ ਪਰਿਵਾਰਾਂ ਨੂੰ ੧੯੮੦ ਦੀ ਚੱਕਬੰਦੀ ਸਮੇਂ ਮਾਲਕੀ ਹੱਕ ਵੀ ਮਿਲ ਗਏ ਸਨ, ਪਰ ਹੁਣ ਸਰਕਾਰ ਵੱਲੋਂ ਹੁਣ ਇਨ੍ਹਾਂ ਦਾ ਕੀਤਾ ਜਾ ਰਿਹਾ ਉਜਾੜਾ ਬੇਹੱਦ ਮੰਦਭਾਗਾ ਹੈ। ਉਨ੍ਹਾਂ ਆਖਿਆ ਕਿ ਉੱਤਰ ਪ੍ਰਦੇਸ਼ ਦੇ ਵੱਖ-ਵੱਖ ਜ਼ਿਲ੍ਹਿਆਂ 'ਚ ਵੱਸੇ ਪੰਜਾਬੀਆਂ ਪਾਸੋਂ ਜ਼ਮੀਨ ਹਥਿਆਉਣ ਲਈ ਸਰਕਾਰ ਦੀ ਮਨਸ਼ਾ ਸਿੱਖ ਭਾਈਚਾਰੇ ਨੂੰ ਦਬਾਉਣ ਵਾਲੀ ਹੈ ਅਤੇ ਇਸ ਨਾਲ ਸੂਬੇ ਅੰਦਰ ਵੱਸਦੇ ਪੰਜਾਬੀ ਭਾਈਚਾਰੇ ਅੰਦਰ ਬੇਗਾਨਗੀ

ਦਾ ਅਹਿਸਾਸ ਪੈਦਾ ਹੋ ਰਿਹਾ ਹੈ। ਭਾਈ ਲੌਂਗੋਵਾਲ ਨੇ ਕਿਹਾ ਕਿ ਸਿੱਖ ਜਿਥੇ ਵੀ ਵੱਸਦੇ ਹਨ ਆਪਣੀ ਮਿਹਤਨ ਤੇ ਲਗਨ ਨਾਲ ਉਸ ਖਿੱਤੇ ਦੀ ਖੁਸ਼ਹਾਲੀ ਲਈ ਯੋਗਦਾਨ ਪਾਉਂਦੇ ਹਨ। ਉਨ੍ਹਾਂ ਕੇਂਦਰੀ ਗ੍ਰਹਿ ਮੰਤਰੀ ਸ੍ਰੀ ਅਮਿਤ ਸ਼ਾਹ ਤੇ ਉੱਤਰ ਪ੍ਰਦੇਸ਼ ਦੇ ਮੁੱਖ ਮੰਤਰੀ ਸ੍ਰੀ ਯੋਗੀ ਅੱਦਿਤਿਆ ਨਾਥ ਨੂੰ ਅਪੀਲ ਕਰਦਿਆਂ ਕਿਹਾ ਕਿ ਘੱਟਗਿਣਤੀ ਸਿੱਖ ਭਾਈਚਾਰੇ ਨਾਲ ਕੀਤਾ ਜਾ ਰਿਹਾ ਧੱਕਾ ਤੁਰੰਤ ਰੋਕਿਆ ਜਾਵੇ, ਤਾਂ ਜੋ ਸਿੱਖ ਪਰਿਵਾਰ ਆਪਣੇ ਆਪ ਨੂੰ ਸੁਰੱਖਿਅਤ ਮਹਿਸੂਸ ਕਰ ਸਕਣ। ਉਨ੍ਹਾਂ ਕਿਹਾ ਕਿ ਪ੍ਰਸ਼ਾਸਨ ਵੱਲੋਂ ਪੁਲਿਸ ਦੀ ਮੱਦਦ ਨਾਲ ਕਬਜ਼ਾ ਕਰਨ ਦਾ ਵਿਰੋਧ ਕਰਨ ਵਾਲੇ ਸਿੱਖ ਪਰਿਵਾਰਾਂ 'ਤੇ ਦਰਜ਼ ਕੀਤੇ ਗਏ ਮੁਕੱਦਮੇ ਵੀ ਤੁਰੰਤ ਖਾਰਜ ਕੀਤੇ ਜਾਣ।

ਭਾਈ ਲੌਂਗੋਵਾਲ ਨੇ ਦੱਸਿਆ ਕਿ ਮਾਮਲੇ ਦੀ ਗੰਭੀਰਤਾ ਨੂੰ ਦੇਖਦੇ ਹੋਏ ਮੁਕੰਮਲ ਪੜਤਾਲ ਲਈ ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਭਾਈ ਗੁਰਬਖ਼ਸ਼ ਸਿੰਘ ਖਾਲਸਾ, ਅੰਤ੍ਰਿੰਗ ਕਮੇਟੀ ਮੈਂਬਰ ਸ. ਭੁਪਿੰਦਰ ਸਿੰਘ ਅਸੰਧ ਤੇ ਸ਼੍ਰੋਮਣੀ ਕਮੇਟੀ ਮੈਂਬਰ ਸ. ਗੁਰਚਰਨ ਸਿੰਘ ਗਰੇਵਾਲ 'ਤੇ ਅਧਾਰਿਤ ਤਿੰਨ ਮੈਂਬਰੀ ਸਬ-ਕਮੇਟੀ ਗਠਿਤ ਕੀਤੀ ਗਈ ਹੈ। ਇਸ ਕਮੇਟੀ ਦੇ ਕੋਆਰਡੀਨੇਟਰ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ ਹੋਣਗੇ। ਉਨ੍ਹਾਂ ਦੱਸਿਆ ਕਿ ਜਲਦੀ ਹੀ ਇਹ ਕਮੇਟੀ ਮੌਕੇ 'ਤੇ ਜਾ ਕੇ ਸਾਰੇ ਹਾਲਾਤਾਂ ਦਾ ਜਾਇਜ਼ਾ ਲੈਣ ਉਪਰੰਤ ਰਿਪੋਰਟ ਕਰੇਗੀ। ੧੫ ਜੂਨ

# ਅਮਰੀਕਾ 'ਚ ਸਿੱਖ ਬਜ਼ੁਰਗ 'ਤੇ ਹੋਏ ਨਸਲੀ ਹਮਲੇ ਦੀ ਭਾਈ ਲੌਂਗੋਵਾਲ ਵੱਲੋਂ ਨਿੰਦਾ

ਅੰਮ੍ਰਿਤਸਰ- ਵਿਦੇਸ਼ਾਂ ਅੰਦਰ ਸਿੱਖਾਂ 'ਤੇ ਹੁੰਦੇ ਨਸਲੀ ਹਮਲਿਆਂ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਚਿੰਤਾ ਪ੍ਰਗਟ ਕੀਤੀ ਹੈ। ਅਮਰੀਕਾ ਦੇ ਕੋਲੋਰਾਡੋ 'ਚ ਸਿੱਖ ਬਜ਼ੁਰਗ ਸ. ਲਖਵੰਤ ਸਿੰਘ 'ਤੇ ਇਕ ਗੋਰੇ ਵੱਲੋਂ ਕਾਰ ਚੜ੍ਹਾਅ ਕੇ ਉਸ ਵਿਰੁੱਧ ਨਫ਼ਰਤੀ ਟਿੱਪਣੀਆਂ ਨੂੰ ਮੰਦਭਾਗਾ ਕਰਾਰ ਦਿੰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਇਕ ਪਾਸੇ ਤਾਂ ਕੋਰੋਨਾ ਦੌਰਾਨ ਲੋੜਵੰਦਾਂ ਦੀ ਸੇਵਾ ਕਰਕੇ ਸਿੱਖਾਂ ਦੀ ਪੂਰੀ ਦੁਨੀਆਂ ਅੰਦਰ ਪ੍ਰਸ਼ੰਸਾ ਹੋ ਰਹੀ ਹੈ, ਜਦਕਿ ਦੂਸਰੇ ਪਾਸੇ ਅਜਿਹੀਆਂ ਘਟਨਾਵਾਂ ਸਵਾਲ ਪੈਦਾ ਕਰ ਰਹੀਆਂ ਹਨ। ਉਨ੍ਹਾਂ ਆਖਿਆ ਕਿ ਭਾਵੇਂ ਹਮਲਾਵਰ ਨੂੰ ਗ੍ਰਿਫ਼ਤਾਰ ਕਰਕੇ ਉਸ 'ਤੇ ਕੇਸ ਦਰਜ਼ ਕਰ ਦਿੱਤਾ ਗਿਆ ਹੈ, ਪਰੰਤੂ ਸਵਾਲ ਇਹ ਹੈ ਕਿ ਅਜਿਹੇ ਨਫ਼ਰਤੀ ਹਮਲਿਆਂ ਨੂੰ ਵਿਦੇਸ਼ੀ ਸਰਕਾਰਾਂ ਵੱਲੋਂ ਰੋਕਿਆ ਕਿਉਂ ਨਹੀਂ ਜਾ ਰਿਹਾ। ਭਾਈ ਲੌਂਗੋਵਾਲ ਨੇ ਆਖਿਆ ਕਿ ਸਰਕਾਰਾਂ ਦੀ ਇਹ ਜ਼ੁੰਮੇਵਾਰੀ ਬਣਦੀ ਹੈ ਕਿ ਕਿਸੇ ਵੀ ਦੇਸ਼ ਅੰਦਰ ਵੱਸਣ ਵਾਲੇ ਆਪਣੇ ਨਾਗਰਿਕਾਂ ਦੀ ਹਿਫ਼ਾਜ਼ਤ ਕਰਨ, ਬੇਸ਼ੱਕ ਉਹ ਕਿਸੇ ਵੀ ਧਰਮ ਦੇ ਹੋਣ। ਉਨ੍ਹਾਂ ਭਾਰਤ ਸਰਕਾਰ ਨੂੰ ਵੀ ਵਿਦੇਸ਼ਾਂ 'ਚ ਸਿੱਖਾਂ 'ਤੇ ਹੁੰਦੇ ਨਸਲੀ ਹਮਲਿਆਂ ਨੂੰ ਰੋਕਣ ਲਈ ਸਖ਼ਤ ਕਦਮ ਉਠਾਉਣ ਦੀ ਅਪੀਲ ਕੀਤੀ। ੧੬ ਜੂਨ

# ਯੂ.ਪੀ. ਸਰਕਾਰ ਪਾਰਦਰਸ਼ੀ ਰੋਲ ਅਦਾ ਕਰੇ ਅਤੇ ਪੀੜ੍ਹਤ ਸਿੱਖ ਨੂੰ ਨਿਆਂ ਦੇਵੇ- ਭਾਈ ਲੌਂਗੋਵਾਲ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਉੱਤਰ ਪ੍ਰਦੇਸ਼ ਅੰਦਰ ਕੁਝ ਲੋਕਾਂ ਵੱਲੋਂ ਇੱਕ ਸਿੱਖ ਦੀ ਕੀਤੀ ਗਈ ਕੁੱਟਮਾਰ ਅਤੇ ਦਸਤਾਰ ਤੇ ਕੇਸਾਂ ਦੀ ਬੇਅਦਬੀ ਦੀ ਸਖਤ ਸ਼ਬਦਾਂ ਵਿਚ ਨਿਖੇਧੀ ਕਰਦਿਆਂ ਦੋਸ਼ੀਆਂ ਵਿਰੁੱਧ ਕਾਰਵਾਈ ਮੰਗੀ ਹੈ। ਉਨ੍ਹਾਂ

ਕਿਹਾ ਕਿ ਇਹ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ ਕਿ ਆਪਣੇ ਹੀ ਦੇਸ਼ ਅੰਦਰ ਸਿੱਖਾਂ ਨੂੰ ਦਬਾਇਆ ਜਾਵੇ। ਇਸ ਮਾਮਲੇ 'ਤੇ ਯੂਪੀ ਸਰਕਾਰ ਪਾਰਦਰਸ਼ੀ ਰੋਲ ਅਦਾ ਕਰੇ ਅਤੇ ਪੀੜਤ ਸਿੱਖ ਨੂੰ ਨਿਆਂ ਦੇਵੇ। ਘਟਨਾ ਯੂਪੀ ਦੇ ਜ਼ਿਲ੍ਹਾ ਅਮਰੋਹਾ ਨਾਲ ਸਬੰਧਤ ਹੈ, ਜਿਥੇ ਥਾਣਾ ਧਨੋਰਾ ਵਿਚ ਪੈਂਦੇ ਪਿੰਡ ਚਾਂਦਰਾ ਫਾਰਮ ਵਿਖੇ ਸ. ਗੁਰਵਿੰਦਰ ਸਿੰਘ ਨਾਂ ਦੇ ਸਿੱਖ ਨੂੰ ਬੁਰੀ ਤਰਾਂ ਕੁੱਟਿਆ ਗਿਆ ਅਤੇ ਉਸ ਦੀ ਦਸਤਾਰ ਨੂੰ ਪੈਰਾਂ ਵਿਚ ਰੋਲ਼ਿਆ ਗਿਆ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਲੌਂਗੋਵਾਲ ਨੇ ਇਸ ਘਟਨਾ ਨੂੰ ਘੱਟ ਗਿਣਤੀ ਸਿੱਖਾਂ ਨਾਲ ਧੱਕਾ ਕਰਾਰ ਦਿੰਦਿਆਂ ਯੂਪੀ ਸਿੱਖ ਮਿਸ਼ਨ ਹਾਪੁੜ ਦੇ ਇੰਚਾਰਜ ਭਾਈ ਬ੍ਰਿਜਪਾਲ ਸਿੰਘ ਦੀ ਅਗਵਾਈ ਵਿਚ ਨੁਮਾਇੰਦਿਆਂ ਨੂੰ ਪੀੜਤ ਦੀ ਮੱਦਦ ਲਈ ਭੇਜਿਆ ਹੈ। ਭਾਈ ਲੌਂਗੋਵਾਲ ਨੇ ਆਖਿਆ ਕਿ ਉੱਤਰ ਪ੍ਰਦੇਸ਼ ਅੰਦਰ ਅਜੇ ਕਿਸਾਨਾਂ ਨੂੰ ਉਜਾੜਨ ਦੀਆਂ ਖਬਰਾਂ ਦੀ ਸਿਆਹੀ ਵੀ ਨਹੀਂ ਸੁੱਕੀ ਕਿ ਹੁਣ ਸਿੱਖ ਦੀ ਸ਼ਰੇਆਮ ਕੁੱਟਮਾਰ ਦਾ ਮਾਮਲਾ ਸਾਹਮਣੇ ਆ ਗਿਆ। ਇਹ ਸੂਬਾ ਸਰਕਾਰ ਦੀ ਕਾਰਜਸ਼ੈਲੀ 'ਤੇ ਵੱਡਾ ਸਵਾਲ ਹੈ। ਉਨ੍ਹਾਂ ਕਿਹਾ ਕਿ ਸਿੱਖਾਂ ਨੇ ਆਪਣੀ ਮਿਹਨਤ ਨਾਲ ਦੇਸ਼ ਦੁਨੀਆ ਅੰਦਰ ਆਪਣੇ ਵਿਰਸੇ ਦੀ ਸੇਧ ਵਿਚ ਨਾਮ ਕਮਾਇਆ ਹੈ। ਸਿੱਖ ਜਿਥੇ ਵੀ ਵਸਦੇ ਹਨ ਉਸ ਖਿੱਤੇ ਦੀ ਖੁਸ਼ਹਾਲੀ ਲਈ ਕਾਰਜਸ਼ੀਲ ਰਹਿੰਦੇ ਹਨ। ਪਰੰਤੂ ਜਦੋਂ ਸਿੱਖਾਂ ਨੂੰ ਅਜਿਹੀਆਂ ਮੰਦਭਾਗੀਆਂ ਘਟਨਾਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਤਾਂ ਰੋਸ ਪੈਦਾ ਹੋਣਾ ਕੁਦਰਤੀ ਹੈ। ਉਨ੍ਹਾਂ ਕਿਹਾ ਕਿ ਸਿੱਖਾਂ ਨਾਲ ਧੱਕੇਸ਼ਾਹੀ ਦੇ ਮਾਮਲਿਆਂ ਨੂੰ ਲੈ ਕੇ ਭਾਰਤ ਸਰਕਾਰ ਤੱਕ ਪਹੁੰਚ ਕੀਤੀ ਜਾਵੇਗੀ। ਇਸ ਤੋਂ ਇਲਾਵਾ ਘੱਟ ਗਿਣਤੀ ਕਮਿਸ਼ਨ ਨੂੰ ਵੀ ਸਾਰੀ ਸਥਿਤੀ ਤੋਂ ਜਾਣੂ ਕਰਵਾਇਆ ਜਾਵੇਗਾ। ੧੨ ਜੂਨ

## ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਵਾਲੇ ਗੁਰਦੁਆਰਿਆਂ 'ਚ ਨਜ਼ਰ ਆਉਣਗੇ ਹਰੇ ਭਰੇ ਬਾਗ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵਾਤਾਵਰਣ ਸੰਭਾਲ ਦੇ ਮੱਦੇਨਜ਼ਰ ਇਤਿਹਾਸਕ ਗੁਰਦੁਆਰਿਆਂ 'ਚ ਬਾਗ ਲਗਾਉਣ ਦੀ ਪ੍ਰਕਿਰਿਆ ਆਰੰਭੀ ਗਈ ਹੈ। ਜਲਦ ਹੀ ਵੱਖ-ਵੱਖ ਗੁਰੂ ਘਰਾਂ ਅੰਦਰ ਰਵਾਇਤੀ ਕਿਸਮ ਦੇ ਬੂਟਿਆਂ ਵਾਲੇ ਜੰਗਲ ਨਜ਼ਰ ਆਉਣਗੇ। ਇਸ ਕਾਰਜ ਲਈ ਇਕ-ਇਕ ਏਕੜ ਰਕਬਾ ਵਰਤਿਆ ਜਾਵੇਗਾ। ਜ਼ਿਕਰਯੋਗ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਸ਼੍ਰੋਮਣੀ ਕਮੇਟੀ ਵੱਲੋਂ ਇਹ ਫੈਸਲਾ ਕੀਤਾ ਗਿਆ ਸੀ। ਇਸੇ ਅਨੁਸਾਰ ਹੀ ਗੁਰਦੁਆਰਾ ਸਾਹਿਬਾਨ 'ਚ ਜੰਗਲ ਸਥਾਪਿਤ ਕੀਤੇ ਜਾ ਰਹੇ ਹਨ। ਮੁੱਢਲੇ ਤੌਰ 'ਤੇ ਇਸ ਕਾਰਜ ਦੀ ਸ਼ੁਰੂਆਤ ਅੰਮ੍ਰਿਤਸਰ ਦੇ ਨਜ਼ਦੀਕ ਛੇਵੇਂ ਪਾਤਸ਼ਾਹ ਨਾਲ ਸਬੰਧਤ ਇਤਿਹਾਸਕ ਅਸਥਾਨ ਗੁਰਦੁਆਰਾ ਸਤਲਾਣੀ ਸਾਹਿਬ ਅਤੇ ਤਰਨ ਤਾਰਨ ਦੇ ਗੁਰਦੁਆਰਾ ਬਾਬਾ ਬੀਰ ਸਿੰਘ ਰੱਤੋਕੇ ਤੋਂ ਹੋਵੇਗੀ। ਇਸ ਨੂੰ ਲੈ ਕੇ ਗੁਰਦੁਆਰਾ ਸਤਲਾਣੀ ਸਾਹਿਬ ਵਿਖੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਮੁੱਖ ਸਕੱਤਰ ਡਾ. ਰੂਪ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾ ਤੇ ਵਾਤਾਵਰਨ ਪ੍ਰੇਮੀ ਪਦਮਸ੍ਰੀ ਬਾਬਾ ਸੇਵਾ ਸਿੰਘ ਖਡੂਰ ਸਾਹਿਬ ਵੱਲੋਂ ਜਗ੍ਹਾ ਦਾ ਮੁਆਇਨਾ ਕੀਤਾ ਗਿਆ। ਇਸ ਮੌਕੇ ਸ. ਰਾਜਿੰਦਰ ਸਿੰਘ ਰੂਬੀ ਤੇ ਸ. ਬਲਦੇਵ ਸਿੰਘ ਮੈਨੇਜਰ ਵੀ ਮੌਜੂਦ ਸਨ। ਭਾਈ ਰਜਿੰਦਰ ਸਿੰਘ ਮਹਿਤਾ ਅਨੁਸਾਰ ਸਤਲਾਣੀ ਸਾਹਿਬ ਅਤੇ ਰੱਤੋਕੇ ਤੋਂ ਬਾਅਦ ੪੦ ਦੇ ਕਰੀਬ ਗੁਰਦੁਆਰਾ ਸਾਹਿਬਾਨ ਅੰਦਰ ਜੰਗਲ ਸਥਾਪਤ ਕੀਤੇ ਜਾਣਗੇ। ਇਹ ਕਾਰਜ ਇਸੇ ਸਾਲ ਵਿਚ ਹੋਵੇਗਾ। ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਦੱਸਿਆ ਕਿ ਬਾਗ ਲਗਾਉਣ ਲਈ ਹਰ ਗੁਰੂ ਘਰ ਅੰਦਰ ਇਕ-ਇਕ ਏਕੜ ਜ਼ਮੀਨ ਵਰਤੀ ਜਾਵੇਗੀ।

ਇਸ ਕਾਰਜ ਲਈ ਬਾਬਾ ਸੇਵਾ ਸਿੰਘ ਖਡੂਰ ਸਾਹਿਬ ਵਾਲਿਆਂ ਦਾ ਸਹਿਯੋਗ ਲਿਆ ਜਾ ਰਿਹਾ ਹੈ। ਹਰ ਬਾਗ ਅੰਦਰ ੪੫ ਕਿਸਮ ਦੇ ਰਵਾਇਤੀ ਬੂਟੇ ਲਗਾਏ ਜਾਣਗੇ। ਬੂਟਿਆਂ ਦੀ ਕੁੱਲ ਗਿਣਤੀ ੪੨੦੦ ਦੇ ਕਰੀਬ ਹੋਵੇਗੀ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਬਾਗ ਸਥਾਪਿਤ ਕਰਨ ਦਾ ਮੰਤਵ ਕੁਦਰਤੀ ਵਾਤਾਵਰਣ ਪੈਦਾ ਕਰਨਾ ਹੈ। ਇਸੇ ਕਰਕੇ ਹੀ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਤਰਨ ਤਾਰਨ ਅਤੇ ਗੁਰਦੁਆਰਾ ਸ੍ਰੀ ਮੁਕਤਸਰ ਸਾਹਿਬ ਵਿਖੇ ਪਰਕਰਮਾਂ ਵਿਚ ਵੀ ਬੂਟੇ ਲਗਾਏ ਗਏ ਹਨ। ਹੁਣ ਗੁਰਦੁਆਰਾ ਸਾਹਿਬਾਨ 'ਚ ਬਾਗ ਲੱਗਣ ਨਾਲ ਇਸ ਵਿਚ ਵਾਧਾ ਹੋਵੇਗਾ। ਉਨ੍ਹਾਂ ਦੱਸਿਆ ਕਿ ਬਾਗਾਂ ਵਿਚ ਬੋਹੜ, ਪਿੱਪਲ, ਨਿੰਮ, ਹਰੜ, ਬਹੇੜਾ, ਆਵਲਾ, ਜੰਡ, ਟਾਹਲੀ, ਦੇਸੀ ਕਿੱਕਰ, ਸ਼ਹਿਤੂਤ, ਅਰਜਨ, ਗੁੱਲੜ, ਧਰੇਕ, ਅੰਬ, ਜਾਮਨ, ਅਮਰੂਦ, ਆੜੂ, ਲਸੂੜਾ, ਦੇਸੀ ਬੇਰੀ, ਬਿੱਲ ਪੱਤਰ, ਅਨਾਰ, ਢੇਊ, ਬਕੈਣ, ਸ਼ਰੀਹ, ਸੁਹੰਜਣਾ, ਕਚਨਾਰ, ਪੁਤਰਨ ਜੀਵਾ, ਕੜ੍ਹੀ ਪੱਤਾ, ਕਣਕ ਚੰਪਾ, ਝਿਰਮਿਲ ਸੁਖਚੈਨ, ਸੁਖਚੈਨ, ਸਾਗਵਾਨ, ਢੱਕ, ਅਮਲਤਾਸ, ਪਹਾੜੀ ਕਿੱਕਰ, ਬਾਂਸ, ਚਾਂਦਨੀ, ਮਰੂਆ, ਹਾਰ ਸ਼ਿੰਗਾਰ, ਰਾਤ ਦੀ ਰਾਣੀ, ਜਟਰੋਫਾ ਆਦਿ ਹੋਣਗੇ। ੧ ਜੂਨ

# ਭਾਈ ਲੌਂਗੋਵਾਲ ਨੇ ਸ਼ਹੀਦ ਹੋਏ ਫ਼ੌਜੀਆਂ ਦੇ ਪਰਿਵਾਰਾਂ ਨਾਲ ਹਮਦਰਦੀ ਪ੍ਰਗਟਾਈ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਪੂਰਬੀ ਲਦਾਖ ਦੀ ਗਲਵਾਨ ਘਾਟੀ ਵਿਖੇ ਦੇਸ਼ ਦੀ ਰਖਵਾਲੀ ਲਈ ਸ਼ਹੀਦ ਹੋਏ ਭਾਰਤੀ ਫ਼ੌਜੀਆਂ ਦੇ ਪਰਿਵਾਰਾਂ ਨਾਲ ਹਮਦਰਦੀ ਪ੍ਰਗਟ ਕੀਤੀ ਹੈ। ਸ਼੍ਰੋਮਣੀ ਕਮੇਟੀ ਦਫ਼ਤਰ ਤੋਂ ਜਾਰੀ ਪ੍ਰੈੱਸ ਬਿਆਨ ਵਿਚ ਭਾਈ ਲੌਂਗੋਵਾਲ ਨੇ ਆਖਿਆ ਕਿ ਦੇਸ਼ ਲਈ ਕੁਰਬਾਨ ਹੋਣ ਵਾਲੇ ਫ਼ੌਜੀਆਂ ਦੇ ਯੋਗਦਾਨ ਨੂੰ ਭੁਲਾਇਆ ਨਹੀਂ ਜਾ ਸਕਦਾ। ਇਨ੍ਹਾਂ ਫ਼ੌਜੀਆਂ ਵਿਚ ਨਾਇਬ ਸੂਬੇਦਾਰ ਸ. ਮਨਦੀਪ ਸਿੰਘ ਤੇ ਸ. ਸਤਨਾਮ ਸਿੰਘ, ਸਿਪਾਹੀ ਸ. ਗੁਰਤੇਜ ਸਿੰਘ ਤੇ ਸ. ਗੁਰਬਿੰਦਰ ਸਿੰਘ ਪੰਜਾਬ ਨਾਲ ਸਬੰਧਤ ਸਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਆਪਣੀਆਂ ਜਾਨਾਂ ਵਾਰਨ ਵਾਲੇ ਫ਼ੌਜੀਆਂ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਕਰਤਾ ਪੁਰਖ ਅੱਗੇ ਅਰਦਾਸ ਕੀਤੀ। ੧੮ ਜੂਨ

# ਵਿਰਾਸਤੀ ਯਾਦਗਾਰਾਂ ਨਿੱਜੀ ਹੱਥਾਂ ਵਿਚ ਦੇ ਕੇ ਸਰਕਾਰ ਆਪਣੀ ਜੁੰਮੇਵਾਰੀ ਤੋਂ ਮੁਨਕਰ ਨਾ ਹੋਵੇ- ਭਾਈ ਲੌਂਗੋਵਾਲ

## ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਪੰਜਾਬ ਸਰਕਾਰ ਦੇ ਫੈਸਲੇ 'ਤੇ ਜਿਤਾਇਆ ਇਤਰਾਜ਼

ਅੰਮ੍ਰਿਤਸਰ- ਪੰਜਾਬ ਸਰਕਾਰ ਵੱਲੋਂ ਵਿਰਾਸਤੀ ਯਾਦਗਾਰਾਂ ਨਿੱਜੀ ਹੱਥਾਂ ਵਿਚ ਦੇਣ ਦਾ ਫੈਸਲਾ ਠੀਕ ਨਹੀਂ ਹੈ। ਯਾਦਗਾਰਾਂ ਦੀ ਸਾਂਭ ਸੰਭਾਲ ਸਰਕਾਰ ਦਾ ਮੁੱਖ ਫਰਜ਼ ਹੈ, ਜਿਸ ਤੋਂ ਉਸ ਨੂੰ ਭੱਜਣਾ ਨਹੀਂ ਚਾਹੀਦਾ। ਇਹ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਜਾਰੀ ਇੱਕ ਬਿਆਨ ਵਿਚ ਕੀਤਾ ਹੈ। ਪੰਜਾਬ ਸਰਕਾਰ ਦੇ ਫੈਸਲੇ 'ਤੇ ਇਤਰਾਜ਼ ਪ੍ਰਗਟ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਧਰਮ ਇਤਿਹਾਸ ਨਾਲ ਜੁੜੀਆਂ ਯਾਦਗਾਰਾਂ ਦਾ ਵਪਾਰੀਕਰਨ ਕਿਸੇ ਵੀ ਤਰ੍ਹਾਂ ਜਾਇਜ਼ ਨਹੀਂ ਹੈ। ਉਨ੍ਹਾਂ ਕਿਹਾ ਕਿ ਸਰਕਾਰ ਨੂੰ ਆਪਣਾ ਫੈਸਲਾ ਤੁਰੰਤ ਵਾਪਿਸ ਲੈਣਾ ਚਾਹੀਦਾ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਲੌਂਗੋਵਾਲ ਨੇ ਆਖਿਆ ਕਿ ਵਿਰਾਸਤੀ ਯਾਦਗਾਰਾਂ ਪੰਜਾਬ ਦੀ ਅਕਾਲੀ ਸਰਕਾਰ ਵੱਲੋਂ ਨੌਜਵਾਨੀ ਨੂੰ ਆਪਣੇ ਵਿਰਸੇ ਤੋਂ ਜਾਣੂ ਕਰਵਾਉਣ ਦੇ

ਮੰਤਵ ਨਾਲ ਬਣਾਈਆਂ ਗਈਆਂ ਸਨ। ਪਰ ਹੁਣ ਮੌਜੂਦਾ ਸਰਕਾਰ ਵੱਲੋਂ ਇਨ੍ਹਾਂ ਨੂੰ ਨਿੱਜੀ ਹੱਥਾਂ ਵਿਚ ਦੇ ਕੇ ਆਪਣੀ ਜ਼ੁੰਮੇਵਾਰੀ ਤੋਂ ਕਿਨਾਰਾ ਕੀਤਾ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਸਰਕਾਰ ਇਨ੍ਹਾਂ ਦੀ ਦੇਖਭਾਲ ਖੁਦ ਕਰੇ। ਉਨ੍ਹਾਂ ਇਹ ਵੀ ਕਿਹਾ ਕਿ ਸਰਕਟ ਹਾਊਸ ਤੇ ਵਿਰਾਸਤੀ ਯਾਦਗਾਰਾਂ ਨੂੰ ਇੱਕ ਸਮਾਨ ਦੇਖਣਾ ਸਰਕਾਰ ਦੀ ਸੋਚ 'ਤੇ ਗੰਭੀਰ ਸਵਾਲ ਹੈ। ਵਿਰਾਸਤ ਦੀ ਮਹੱਤਤਾ ਦੇ ਮਾਅਨੇ ਵੱਖਰੇ ਹਨ, ਜਿਸ ਨੂੰ ਘਾਟੇ ਜਾਂ ਮੁਨਾਫੇ ਨਾਲ ਨਹੀਂ ਤੋਲਿਆ ਜਾ ਸਕਦਾ। ਜੇਕਰ ਸਰਕਾਰ ਪੰਜਾਬ ਦੀ ਵਿਰਾਸਤ ਦੀ ਤਰਜ਼ਮਾਨੀ ਕਰਨ ਤੋਂ ਕਿਨਾਰਾ ਕਰ ਰਹੀ ਹੈ ਤਾਂ ਇਸ ਦਾ ਇਹ ਮਤਲਬ ਵੀ ਸਮਝਿਆ ਜਾਣਾ ਚਾਹੀਦਾ ਹੈ ਕਿ ਖਿੱਤੇ ਦੀ ਵਿਰਾਸਤ ਤੇ ਵਿਚਾਰਧਾਰਾ ਸਰਕਾਰ ਲਈ ਕੋਈ ਅਰਥ ਨਹੀਂ ਰੱਖਦੀ। ਉਨ੍ਹਾਂ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੂੰ ਅਪੀਲ ਕੀਤੀ ਕਿ ਉਹ ਵਿਰਾਸਤੀ ਯਾਦਗਾਰਾਂ ਨਿੱਜੀ ਹੱਥਾਂ ਵਿਚ ਜਾਣ ਤੋਂ ਰੋਕਣ। ੨੦ ਜੂਨ

# ਅਫ਼ਗਾਨਿਸਤਾਨ ਦੇ ਗੁਰਦੁਆਰੇ 'ਚ ਸੇਵਾ ਨਿਭਾਅ ਰਹੇ ਸ. ਨਿਧਾਨ ਸਿੰਘ ਨੂੰ ਅਗਵਾਹ ਕਰਨ ਦੀ ਨਿੰਦਾ

ਅੰਮ੍ਰਿਤਸਰ- ਅਫ਼ਗਾਨਿਸਤਾਨ ਦੇ ਇਲਾਕੇ ਪਕੜੀਆਂ ਵਿਖੇ ਗੁਰਦੁਆਰਾ ਸਾਹਿਬ ਦੀ ਸੇਵਾ ਕਰਨ ਸਮੇਂ ਸ. ਨਿਧਾਨ ਸਿੰਘ ਸਚਦੇਵਾ ਨੂੰ ਅਸਮਾਜਿਕ ਤੱਤਾਂ ਵੱਲੋਂ ਅਗਵਾਹ ਕਰਨ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਸ਼੍ਰੋਮਣੀ ਕਮੇਟੀ ਤੋਂ ਜਾਰੀ ਇਕ ਪ੍ਰੈੱਸ ਬਿਆਨ ਵਿਚ ਭਾਈ ਲੌਂਗੋਵਾਲ ਨੇ ਕਿਹਾ ਕਿ ਅਫ਼ਗਾਨਿਸਤਾਨ ਵਿਚ ਸਿੱਖਾਂ 'ਤੇ ਪਹਿਲਾਂ ਵੀ ਹਮਲੇ ਹੋ ਚੁੱਕੇ ਹਨ। ਉਨ੍ਹਾਂ ਕਿਹਾ ਕਿ ਹੁਣ ਗੁਰਦੁਆਰਾ ਸਾਹਿਬ ਵਿਖੇ ਸੇਵਾ ਕਰਨ ਵਾਲੇ ਸਿੱਖ ਸ. ਨਿਧਾਨ ਸਿੰਘ ਨੂੰ ਅਗਵਾਹ ਕਰਨਾ ਘੱਟਗਿਣਤੀ ਸਿੱਖਾਂ 'ਤੇ ਹਮਲਾ ਹੈ।

ਭਾਈ ਲੌਂਗੋਵਾਲ ਨੇ ਕਿਹਾ ਕਿ ਪਿਛਲੇ ਸਮੇਂ ਅਫ਼ਗਾਨਿਸਤਾਨ ਦੇ ਕਾਬੁਲ ਵਿਚ ਗੁਰਦੁਆਰਾ ਸਾਹਿਬ 'ਤੇ ਅੱਤਵਾਦੀ ਹਮਲਾ ਕਰਕੇ ਬਹੁਤ ਸਾਰੇ ਸਿੱਖਾਂ ਨੂੰ ਸ਼ਹੀਦ ਕਰ ਦਿੱਤਾ ਗਿਆ ਸੀ ਜੋ ਮਨੁੱਖਤਾ ਵਿਰੁੱਧ ਵਹਿਸ਼ੀ ਕਾਰਾ ਸੀ। ਉਨ੍ਹਾਂ ਕਿਹਾ ਕਿ ਸਿੱਖ ਕੌਮ ਮਨੁੱਖਤਾ ਦਾ ਭਲਾ ਮੰਗਣ ਵਾਲੀ ਕੌਮ ਹੈ, ਜੋ ਖਿੱਤੇ ਦੇ ਵਿਕਾਸ ਲਈ ਹੱਢ-ਭਨਵੀਂ ਮਿਹਨਤ ਕਰਕੇ ਆਪਣਾ ਯੋਗਦਾਨ ਪਾਉਂਦੀ ਹੈ। ਅਜਿਹੇ ਹਮਲਿਆਂ ਕਾਰਨ ਅਫ਼ਗਾਨਿਸਤਾਨ ਵਿਚ ਵੱਸ ਰਹੇ ਘੱਟਗਿਣਤੀ ਸਿੱਖਾਂ ਦੇ ਮਨਾਂ ਅੰਦਰ ਸਹਿਮ ਦਾ ਮਾਹੌਲ ਹੈ। ਭਾਈ ਲੌਂਗੋਵਾਲ ਨੇ ਭਾਰਤ ਸਰਕਾਰ ਕੋਲੋਂ ਮੰਗ ਕੀਤੀ ਹੈ ਕਿ ਉਹ ਅਫ਼ਗਾਨਿਸਤਾਨ ਦੀ ਸਰਕਾਰ ਨਾਲ ਗੱਲਬਾਤ ਕਰਕੇ ਉਥੋਂ ਦੇ ਸਿੱਖਾਂ ਦੀ ਜਾਨ-ਮਾਲ ਦੀ ਸੁਰੱਖਿਆ ਨੂੰ ਯਕੀਨੀ ਬਣਾਵੇ। ਉਨ੍ਹਾਂ ਭਾਰਤ ਸਰਕਾਰ ਪਾਸੋਂ ਇਹ ਵੀ ਮੰਗ ਕੀਤੀ ਕਿ ਅਫਗਾਨਿਸਤਾਨ ਵਿੱਚ ਵੱਸ ਰਹੇ ਜੋ ਪਰਿਵਾਰ ਭਾਰਤ ਆਉਣਾ ਚਾਹੁੰਦੇ ਹਨ, ਉਨ੍ਹਾਂ ਨੂੰ ਤੁਰੰਤ ਭਾਰਤ ਲਿਆ ਕਿ ਵਸਾਉਣ ਦੇ ਜਤਨ ਕੀਤੇ ਜਾਣ। ੨੨ ਜੂਨ

# ਭਾਈ ਲੌਂਗੋਵਾਲ ਵੱਲੋਂ ਪਾਕਿਸਤਾਨ ਦੇ ਸਾਬਕਾ ਮੰਤਰੀ ਵੱਲੋਂ ਮਹਾਰਾਜਾ ਰਣਜੀਤ ਸਿੰਘ ਬਾਰੇ ਵਰਤੀ ਗਲਤ ਸ਼ਬਦਾਵਲੀ ਦੀ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਪਾਕਿਸਤਾਨ ਦੇ ਸਾਬਕਾ ਸੰਘੀ ਰੇਲਵੇ ਮੰਤਰੀ ਖ਼ੁਵਾਜਾ ਸਾਦ ਰਫ਼ੀਕ ਦੁਆਰਾ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੂੰ ਲੁਟੇਰਾ ਤੇ ਅੱਯਾਸ਼ ਹੁਕਮਰਾਨ ਦਸ ਕੇ ਸਿੱਖ ਜਰਨੈਲਾਂ ਵਿਰੁੱਧ ਵਰਤੀ ਗਲਤ ਸ਼ਬਦਾਵਲੀ ਦੀ ਸ਼ਖ਼ਤ ਨਿੰਦਾ ਕੀਤੀ ਹੈ। ਭਾਈ ਲੌਂਗੋਵਾਲ ਨੇ ਕਿਹਾ ਕਿ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ

ਕਿਸੇ ਨਾਲ ਵੀ ਵਿਤਕਰਾਂ ਨਹੀਂ ਕੀਤਾ ਜਾਂਦਾ ਸੀ। ਉਨ੍ਹਾਂ ਕਿਹਾ ਕਿ ਮਹਾਰਾਜਾ ਰਣਜੀਤ ਸਿੰਘ ਇੱਕ ਸ਼ਰਧਾਲੂ ਸਿੱਖ ਸੀ। ਉਨ੍ਹਾਂ ਦਾ ਸ਼ਾਸਨ ਗੁਰੂ ਸਾਹਿਬਾਨ ਦੇ ਮੂਲ ਸਿਧਾਂਤਾਂ 'ਤੇ ਅਧਾਰਤ ਸੀ ਜਿਸ ਵਿਚ ਸਮਾਜਿਕ ਸਮਾਨਤਾਂ ਤੇ ਧਾਰਮਿਕ ਅਜ਼ਾਦੀ ਸੀ। ਉਨ੍ਹਾਂ ਦੇ ਦਰਬਾਰ ਵਿਚ ਹਿੰਦੂ ਤੇ ਮੁਸਲਮਾਨ ਅਫ਼ਸਰ ਵੀ ਸਨ। ਉਨ੍ਹਾਂ ਕਿਹਾ ਕਿ ਮਹਾਰਾਜਾ ਰਣਜੀਤ ਸਿੰਘ ਨੇ ਜਿਥੇ ਗੁਰਦੁਆਰਾ ਸਾਹਿਬਾਨ ਦੇ ਨਾਮ ਜਗੀਰਾਂ ਲਗਾਈਆਂ, ਉਥੇ ਹਿੰਦੂ ਮੰਦਰਾਂ ਅਤੇ ਮੁਸਲਮਾਨਾਂ ਦੀਆਂ ਖ਼ਾਨਗਾਹਾਂ ਤੇ ਪੀਰਾਂ ਦੀਆਂ ਦਰਗਾਹਾਂ ਨੂੰ ਵੀ ਸਹਾਇਤਾ ਦਿੱਤੀ। ਭਾਈ ਲੌਂਗੋਵਾਲ ਨੇ ਪਾਕਿਸਤਾਨ ਸਰਕਾਰ ਪਾਸੋਂ ਮੰਗ ਕੀਤੀ ਕਿ ਸਿੱਖ ਜਰਨੈਲ ਮਹਾਰਾਜਾ ਰਣਜੀਤ ਸਿੰਘ ਸਬੰਧੀ ਗਲਤ ਸ਼ਬਦਾਵਲੀ ਵਰਤਣ 'ਤੇ ਖ਼ੁਵਾਜਾ ਸਾਦ ਰਫ਼ੀਕ ਵਿਰੁੱਧ ਤੁਰੰਤ ਕਾਰਵਾਈ ਕੀਤੀ ਜਾਵੇ। ੨੨ ਜੂਨ

# ਪਹਿਲੇ ਪਾਤਸ਼ਾਹ ਜੀ ਦੀ ਯਾਦ 'ਚ ਬਣੇ ਥਰਮਲ ਪਲਾਂਟ ਦੀ ਹੋਂਦ ਖਤਮ ਕਰਨਾ ਪ੍ਰਵਾਨ ਨਹੀਂ- ਭਾਈ ਲੌਂਗੋਵਾਲ

## ਭਾਈ ਲੌਂਗੋਵਾਲ ਨੇ ਸਰਕਾਰ ਵੱਲੋਂ ਜ਼ਮੀਨ ਵੇਚਣ ਦੇ ਫੈਸਲੇ ਦੀ ਕੀਤੀ ਨਿਖੇਧੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਪੰਜਾਬ ਸਰਕਾਰ ਵੱਲੋਂ ਬਠਿੰਡਾ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਬਣੇ ਥਰਮਲ ਪਲਾਂਟ ਦੀ ਜ਼ਮੀਨ ਵੇਚਣ ਦੇ ਫੈਸਲੇ ਦੀ ਨਿਖੇਧੀ ਕੀਤੀ ਹੈ। ਉਨ੍ਹਾਂ ਸਰਕਾਰ ਦਾ ਇਹ ਫੈਸਲਾ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਦੀਆਂ ਭਾਵਨਾਵਾਂ ਦੇ ਵਿਰੁੱਧ ਕਰਾਰ ਦਿੱਤਾ। ਭਾਈ ਲੌਂਗੋਵਾਲ ਨੇ ਕਿਹਾ ਕਿ ਸਰਕਾਰ ਦਾ ਫੈਸਲਾ ਸੂਬੇ ਵਿੱਚੋਂ ਸਿੱਖ ਵਿਰਾਸਤ ਨੂੰ ਮਿਟਾਉਣ ਵਾਲਾ ਹੈ, ਜਿਸ ਨੂੰ ਪ੍ਰਵਾਨ ਨਹੀਂ ਕੀਤਾ ਜਾ ਸਕਦਾ। ਸ਼੍ਰੋਮਣੀ ਕਮੇਟੀ ਦੇ ਮੁੱਖ ਦਫਤਰ ਤੋਂ ਜਾਰੀ ਇੱਕ ਪ੍ਰੈੱਸ ਬਿਆਨ ਵਿਚ ਭਾਈ ਲੌਂਗੋਵਾਲ ਨੇ ਆਖਿਆ ਕਿ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੦੦ ਸਾਲਾ ਪ੍ਰਕਾਸ਼ ਪੁਰਬ ਮੌਕੇ ਸਥਾਪਿਤ ਕੀਤਾ ਗਿਆ ਥਰਮਲ ਪਲਾਂਟ ਗੁਰੂ ਸਾਹਿਬ ਜੀ ਪ੍ਰਤੀ ਸ਼ਰਧਾ ਤੇ ਸਤਿਕਾਰ ਵਜੋਂ ਹੈ। ਇਸ ਨੂੰ ਸਰਕਾਰ ਵੱਲੋਂ ਖਤਮ ਕਰਨ ਦਾ ਫੈਸਲਾ ਮੰਦਭਾਗਾ ਹੈ। ਉਨ੍ਹਾਂ ਕਿਹਾ ਕਿ ਬਜਾਏ ਇਸਦੇ ਕਿ ਸਰਕਾਰ ਗੁਰੂ ਸਾਹਿਬ ਦੀਆਂ ਪਹਿਲਾਂ ਬਣੀਆਂ ਯਾਦਗਾਰਾਂ ਖਤਮ ਕਰੇ, ਸਗੋਂ ਹੁਣ ਗੁਰੂ ਸਾਹਿਬ ਜੀ ਦੇ ੫੫੦ਵੇਂ ਪ੍ਰਕਾਸ਼ ਮੌਕੇ ਹੋਰ ਯਾਦਗਾਰਾਂ ਬਣਾਈਆਂ ਜਾਣ। ਇਹ ਕਿਸੇ ਤਰ੍ਹਾਂ ਵੀ ਤਰਕਸੰਗਤ ਨਹੀਂ ਹੈ ਕਿ ਸਰਕਾਰ ਖਿੱਤੇ ਦੀ ਵਿਰਾਸਤ ਨੂੰ ਹੀ ਮਿਟਾ ਦੇਵੇ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਆਖਿਆ ਕਿ ਅਜੇ ਕੁਝ ਦਿਨ ਪਹਿਲਾਂ ਹੀ ਪੰਜਾਬ ਦੀ ਸਰਕਾਰ ਨੇ ਸੂਬੇ ਅੰਦਰ ਬਣੀਆਂ ਵਿਰਾਸਤੀ ਯਾਦਗਾਰਾਂ ਨੂੰ ਨਿੱਜੀ ਹੱਥਾਂ ਵਿਚ ਦੇਣ ਦਾ ਆਪਹੁਦਰਾ ਫੈਸਲਾ ਲਿਆ ਹੈ ਅਤੇ ਹੁਣ ਸ੍ਰੀ ਗੁਰੂ ਨਾਨਕ ਦੇਵ ਜੀ ਥਰਮਲ ਪਲਾਂਟ ਦੀ ਹੋਂਦ ਨੂੰ ਖਤਮ ਕਰਨ 'ਤੇ ਮੋਹਰ ਲਗਾ ਦਿੱਤੀ ਹੈ। ਸਰਕਾਰ ਦੀ ਇਹ ਕਾਰਜਸ਼ੈਲੀ ਸੂਬੇ ਦੀ ਵਿਰਾਸਤ ਨੂੰ ਖਤਮ ਕਰਨ ਵਾਲੀ ਹੈ। ਉਨ੍ਹਾਂ ਪੰਜਾਬ ਦੇ ਮੁੱਖ ਮੰਤਰੀ ਨੂੰ ਅਪੀਲ ਕੀਤੀ ਕਿ ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਬਣੇ ਥਰਮਲ ਪਲਾਂਟ ਦੀ ਹੋਂਦ ਨੂੰ ਬਚਾਈ ਰੱਖਣ ਲਈ ਕੈਬਨਿਟ ਦੇ ਫੈਸਲੇ ਨੂੰ ਮੁੜ ਵਿਚਾਰਨ। ੨੩ ਜੂਨ

# ਅਮਰੀਕੀ ਫ਼ੌਜ ਵਿਚ ਚੁਣੇ ਜਾਣ 'ਤੇ ਅਨਮੋਲ ਕੌਰ ਨਾਰੰਗ ਨੂੰ ਭਾਈ ਲੌਂਗੋਵਾਲ ਨੇ ਦਿੱਤੀ ਵਧਾਈ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ

ਅਮਰੀਕੀ ਫ਼ੌਜ ਵਿਚ ਪਹਿਲੀ ਸਿੱਖ ਔਰਤ ਵਜੋਂ ਸ਼ਾਮਿਲ ਹੋਣ 'ਤੇ ਅਨਮੋਲ ਕੌਰ ਨੂੰ ਵਧਾਈ ਦਿੱਤੀ ਹੈ। ਦੱਸਣਯੋਗ ਹੈ ਕਿ ਅਨਮੋਲ ਕੌਰ ਨਾਰੰਗ ਨੇ ਵੈਸਟ ਪੁਆਇੰਟ ਆਰਮੀ ਅਕੈਡਮੀ ਯੂ.ਐਸ.ਏ. ਤੋਂ ਗ੍ਰੈਜੂਏਸ਼ਨ ਕਰਕੇ ਅਮਰੀਕੀ ਫ਼ੌਜ ਵਿਚ ਹਾਜ਼ਰੀ ਦਰਜ਼ ਕੀਤੀ ਹੈ। ਉਸ ਦੀ ਇਸ ਪ੍ਰਾਪਤੀ 'ਤੇ ਸਿੱਖ ਜਗਤ ਅੰਦਰ ਖੁਸ਼ੀ ਦੀ ਲਹਿਰ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਅਨਮੋਲ ਕੌਰ ਦੀ ਪ੍ਰਾਪਤੀ ਨੂੰ ਕੌਮ ਲਈ ਵੱਡਾ ਮਾਣ ਦੱਸਦਿਆਂ ਆਖਿਆ ਕਿ ਅੱਜ ਦੇਸ਼ ਦੁਨੀਆਂ ਅੰਦਰ ਸਿੱਖਾਂ ਵੱਲੋਂ ਮਿਸਾਲੀ ਮੱਲਾਂ ਮਾਰੀਆਂ ਜਾ ਰਹੀਆਂ ਹਨ। ਇਸ ਨਾਲ ਸਿੱਖ ਕੌਮ ਦੀ ਚੜ੍ਹਦੀ ਕਲਾ ਪੂਰੀ ਦੁਨੀਆਂ ਅੰਦਰ ਹੋਰ ਵੀ ਪੁਖਤਾ ਹੋ ਰਹੀ ਹੈ। ਉਨ੍ਹਾਂ ਅਨਮੋਲ ਕੌਰ ਨਾਰੰਗ ਦੇ ਚੰਗੇ ਭਵਿੱਖ ਦੀ ਕਾਮਨਾ ਕਰਦਿਆਂ ਉਸ ਤੋਂ ਸਿੱਖ ਨੌਜੁਆਨੀ ਨੂੰ ਪ੍ਰੇਰਣਾ ਲੈਣ ਦੀ ਅਪੀਲ ਕੀਤੀ। ੧੧ ਜੂਨ

## ਟ੍ਰਾਈਡੈਂਟ ਗਰੁੱਪ ਨੇ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਲਈ 250 ਪੀਪੀਈ ਕਿੱਟਾਂ ਭੇਜੀਆਂ

ਅੰਮ੍ਰਿਤਸਰ- ਕੋਵਿਡ-੧੯ ਦੇ ਚਲਦਿਆਂ ਟ੍ਰਾਈਡੈਂਟ ਗਰੁੱਪ ਲੁਧਿਆਣਾ ਵੱਲੋਂ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਤੇ ਹਸਪਤਾਲ ਸ੍ਰੀ ਅੰਮ੍ਰਿਤਸਰ ਲਈ ੨੫੦ ਪੀਪੀਈ ਕਿੱਟਾਂ ਭੇਜੀਆਂ ਗਈਆਂ ਹਨ। ਇਹ ਕਿੱਟਾਂ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਅਤੇ ਹੋਰ ਅਧਿਕਾਰੀਆਂ ਨੇ ਮੈਡੀਕਲ ਕਾਲਜ ਦੇ ਡਾਇਰੈਕਟਰ ਪ੍ਰਿੰਸੀਪਲ ਡਾ. ਮਨਜੀਤ ਸਿੰਘ ਉਪਲ ਨੂੰ ਸੌਂਪੀਆਂ। ਇਸ ਮੌਕੇ ਡਾ. ਰੂਪ ਸਿੰਘ ਨੇ ਟ੍ਰਾਈਡੈਂਟ ਗਰੁੱਪ ਦਾ ਧੰਨਵਾਦ ਕਰਦਿਆਂ ਆਖਿਆ ਕਿ ਮੌਜੂਦਾ ਕੋਰੋਨਾ ਸੰਕਟ ਸਮੇਂ ਮਨੁੱਖੀ ਸੇਵਾ ਲਈ ਅੱਗੇ ਆ ਰਹੀਆਂ ਸੰਸਥਾਵਾਂ ਪ੍ਰਸੰਸਾ ਦੀਆਂ ਪਾਤਰ ਹਨ। ਉਨ੍ਹਾਂ ਕਿਹਾ ਕਿ ਇਹ ਸਮਾਂ ਇੱਕਜੁੱਟਤਾ ਨਾਲ ਅੱਗੇ ਵਧਣ ਦਾ ਹੈ। ਟ੍ਰਾਈਡੈਂਟ ਗਰੁੱਪ ਨੇ ਵਿਸ਼ੇਸ਼ ਪਹਿਲਕਦਮੀ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਵਾਲੇ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਲਈ ਕਿੱਟਾਂ ਭੇਜ ਕੇ ਮਨੁੱਖੀ ਹਮਦਰਦੀ ਦਾ ਪ੍ਰਗਟਾਵਾ ਕੀਤਾ ਹੈ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਅਤੇ ਹਸਪਤਾਲ ਤੋਂ ਕੋਵਿਡ-੧੯ ਦੌਰਾਨ ਜ਼ਿਕਰਯੋਗ ਸੇਵਾਵਾਂ ਦਿੱਤੀਆਂ ਜਾ ਰਹੀਆਂ ਹਨ। ਇਥੇ ਦਾਖ਼ਲ ਕੀਤੇ ਗਏ ਕੋਰੋਨਾ ਪੀੜਤ ਸਿਹਤਯਾਬ ਹੋ ਕੇ ਘਰਾਂ ਨੂੰ ਜਾ ਚੁੱਕੇ ਹਨ। ਇਹ ਸੇਵਾਵਾਂ ਲਗਾਤਾਰ ਜਾਰੀ ਰਹਿਣਗੀਆਂ। ਇਸ ਮੌਕੇ ਹੋਰਨਾਂ ਤੋਂ ਇਲਾਵਾ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਮਨਜੀਤ ਸਿੰਘ ਬਾਠ, ਨਿੱਜੀ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸੂਚਨਾਂ ਅਧਿਕਾਰੀ ਸ. ਜਸਵਿੰਦਰ ਸਿਘ ਜੱਸੀ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਆਦਿ ਮੌਜੂਦ ਸਨ। ੨ ਜੂਨ

## ਐਸ.ਸੀ. ਸਕਾਲਰਸ਼ਿਪ ਦੀ 40 ਕਰੋੜ ਰੁਪਏ ਦੀ ਰਾਸ਼ੀ ਤੁਰੰਤ ਜਾਰੀ ਕਰੇ ਪੰਜਾਬ ਸਰਕਾਰ-ਭਾਈ ਲੌਂਗੋਵਾਲ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਪੰਜਾਬ ਸਰਕਾਰ ਨੂੰ ਸ਼੍ਰੋਮਣੀ ਕਮੇਟੀ ਦੇ ਵਿੱਦਿਅਕ ਅਦਾਰਿਆਂ ਦੀ ਐਸ.ਸੀ. ਸਕਾਲਰਸ਼ਿਪ ਦੇਣ ਦੀ ਅਪੀਲ ਕੀਤੀ ਹੈ। ਇਥੇ ਸਥਿਤ ਸ੍ਰੀ ਗੁਰੂ ਰਾਮਦਾਸ ਡੈਂਟਲ ਕਾਲਜ ਵਿਖੇ ਐਜੂਕੇਸ਼ਨ ਕਮੇਟੀ ਦੀ ਇਕੱਤਰਤਾ ਮਗਰੋਂ ਭਾਈ ਲੌਂਗੋਵਾਲ ਨੇ ਕਿਹਾ ਕਿ ਬੀਤੇ ਕੁਝ ਸਾਲਾਂ ਤੋਂ ਸਰਕਾਰ ਵੱਲੋਂ ਸ਼੍ਰੋਮਣੀ ਕਮੇਟੀ ਦੀਆਂ ਵਿਦਿਅਕ ਸੰਸਥਾਵਾਂ ਦੇ ਵਿਦਿਆਰਥੀਆਂ ਦੀ ਬਣਦੀ ਐਸ.ਸੀ. ਸਕਾਲਰਸ਼ਿਪ ਨਹੀਂ ਦਿੱਤੀ ਗਈ। ਇਹ ਰਾਸ਼ੀ

੪੦ ਕਰੋੜ ਰੁਪਏ ਤੋਂ ਜ਼ਿਆਦਾ ਬਣਦੀ ਹੈ। ਉਨ੍ਹਾਂ ਆਖਿਆ ਕਿ ਪੰਜਾਬ ਸਰਕਾਰ ਇਸ ਸਕਾਲਰਸ਼ਿਪ ਦੀ ਬਣਦੀ ਰਾਸ਼ੀ ਤੁਰੰਤ ਜਾਰੀ ਕਰੇ ਤਾਂ ਜੋ ਵਿਦਿਅਕ ਅਦਾਰੇ ਹੋਰ ਬਿਹਤਰੀ ਨਾਲ ਵਿਦਿਆ ਦਾ ਚਾਨਣ ਵੰਡ ਸਕਣ।

ਇਸੇ ਦੌਰਾਨ ਭਾਈ ਲੌਂਗੋਵਾਲ ਨੇ ਸੰਗਤਾਂ ਨੂੰ ਅਪੀਲ ਕੀਤੀ ਕਿ ਉਹ ਘੱਲੂਘਾਰਾ ਦਿਵਸ ਮੌਕੇ ਘਰਾਂ ਵਿਚ ਰਹਿ ਕੇ ਸ਼ਹੀਦਾਂ ਨੂੰ ਯਾਦ ਕਰਨ। ਉਨ੍ਹਾਂ ਕਿਹਾ ਮੌਜੂਦਾ ਕੋਰੋਨਾ ਸੰਕਟ ਤੋਂ ਬਚਣ ਲਈ ਆਪਸੀ ਨਿਰਧਾਰਤ ਦੂਰੀ ਜ਼ਰੂਰੀ ਹੈ। ਇਸ ਦਾ ਪਾਲਣ ਘੱਲੂਘਾਰਾ ਦਿਵਸ ਮੌਕੇ ਵੀ ਕੀਤਾ ਜਾਵੇਗਾ। ਉਨ੍ਹਾਂ ਦੱਸਿਆ ਕਿ ਘੱਲੂਘਾਰੇ ਦੇ ਸ਼ਹੀਦਾਂ ਦੀ ਯਾਦ ਵਿਚ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਗੁਰਬਾਣੀ ਕੀਰਤਨ ਹੋਵੇਗਾ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਸੰਬੋਧਨ ਕਰਨਗੇ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਇਹ ਵੀ ਆਖਿਆ ਕਿ ਗੁਰੂ ਘਰਾਂ ਅੰਦਰ ਸੰਗਤਾਂ ਦੀ ਆਮਦ ਦੇ ਮੱਦੇਨਜ਼ਰ ਹਰ ਤਰ੍ਹਾਂ ਦੇ ਪ੍ਰਬੰਧ ਹਨ। ਸਰਕਾਰ ਵੱਲੋਂ ਆਗਿਆ ਮਿਲਣ ਮਗਰੋਂ ਸੰਗਤਾਂ ਨੂੰ ਸਾਵਧਾਨੀ ਵਰਤਦਿਆਂ ਦਰਸ਼ਨ ਕਰਨ ਸਮੇਂ ਮੁਸ਼ਕਲ ਨਹੀਂ ਆਉਣ ਦਿੱਤੀ ਜਾਵੇਗੀ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੇਤ ਹਰ ਗੁਰਦੁਆਰਾ ਸਾਹਿਬ ਅੰਦਰ ਲੋੜੀਂਦੇ ਪ੍ਰਬੰਧਾਂ ਦੀ ਵਿਵਸਥਾ ਯਕੀਨੀ ਬਣਾਈ ਜਾਵੇਗੀ। ਇਸ ਮੌਕੇ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਜੂਨੀਅਰ ਮੀਤ ਪ੍ਰਧਾਨ ਭਾਈ ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਜਗਸੀਰ ਸਿੰਘ ਮਾਂਗੇਆਣਾ, ਭਾਈ ਅਜਾਇਬ ਸਿੰਘ ਅਭਿਆਸੀ, ਮੁੱਖ ਸਕੱਤਰ ਡਾ. ਰੂਪ ਸਿੰਘ, ਨਿੱਜੀ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਡਾਇਰੈਕਟਰ ਐਜੂਕੇਸ਼ਨ ਡਾ. ਤੇਜਿੰਦਰ ਕੌਰ ਧਾਲੀਵਾਲ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪਰਮਜੀਤ ਸਿੰਘ ਸਰੋਆ, ਸ਼੍ਰੋਮਣੀ ਕਮੇਟੀ ਦੇ ਬੁਲਾਰੇ ਸ. ਕੁਲਵਿੰਦਰ ਸਿੰਘ ਰਮਦਾਸ, ਮੀਤ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਸਿਮਰਜੀਤ ਸਿੰਘ, ਸਹਾਇਕ ਡਾਇਰੈਕਟਰ ਪ੍ਰਭਜੀਤ ਸਿੰਘ, ਪ੍ਰਿੰਸੀਪਲ ਸਤਵੰਤ ਕੌਰ ਆਦਿ ਮੌਜੂਦ ਸਨ। ੫ ਜੂਨ

# ਸਰਕਾਰ ਵੱਲੋਂ ਲੰਗਰ ਤੇ ਪ੍ਰਸ਼ਾਦ ਦੀ ਮਨਾਹੀ 'ਤੇ ਭਾਈ ਲੌਂਗੋਵਾਲ ਨੇ ਕੀਤਾ ਇਤਰਾਜ਼

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਰਕਾਰ ਵੱਲੋਂ ੮ ਜੂਨ ਤੋਂ ਧਾਰਮਿਕ ਅਸਥਾਨ ਖੋਲ੍ਹਣ ਸਬੰਧੀ ਜਾਰੀ ਕੀਤੇ ਦਿਸ਼ਾ ਨਿਰਦੇਸ਼ਾਂ ਵਿਚ ਲੰਗਰ ਤੇ ਪ੍ਰਸ਼ਾਦ ਦੀ ਮਨਾਹੀ 'ਤੇ ਇਤਰਾਜ਼ ਪ੍ਰਗਟ ਕੀਤਾ ਹੈ। ਜਾਰੀ ਇੱਕ ਬਿਆਨ ਵਿਚ ਭਾਈ ਲੌਂਗੋਵਾਲ ਨੇ ਕਿਹਾ ਕਿ ਲੰਗਰ ਅਤੇ ਕੜਾਹ ਪ੍ਰਸ਼ਾਦ ਗੁਰਦੁਆਰਾ ਸਾਹਿਬ ਦੀ ਮਰਯਾਦਾ ਦਾ ਅਹਿਮ ਅੰਗ ਹੈ, ਜਿਸ 'ਤੇ ਰੋਕ ਨਹੀਂ ਲਗਾਈ ਜਾ ਸਕਦੀ। ਉਨ੍ਹਾਂ ਕਿਹਾ ਕਿ ਗੁਰੂ ਘਰਾਂ ਤੋਂ ਤਾਂ ਕੋਰੋਨਾ ਦੌਰਾਨ ਵੀ ਲੋੜਵੰਦਾਂ ਲਈ ਲੰਗਰ ਸੇਵਾ ਕੀਤੀ ਜਾਂਦੀ ਰਹੀ ਹੈ। ਸਰਕਾਰ ਤੇ ਸਿਹਤ ਵਿਭਾਗ ਦੇ ਨਿਰਦੇਸ਼ਾਂ ਅਨੁਸਾਰ ਹੀ ਇਹ ਸੇਵਾ ਜਾਰੀ ਰਹੀ, ਪਰੰਤੂ ਹੁਣ ਸਰਕਾਰ ਵੱਲੋਂ ਜਾਰੀ ਦਿਸ਼ਾ ਨਿਰਦੇਸ਼ਾਂ ਵਿਚ ਲੰਗਰ ਤੇ ਪ੍ਰਸ਼ਾਦ ਦੀ ਮਨਾਹੀ ਦੀ ਗੱਲ ਆਖੀ ਜਾ ਰਹੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਗੁਰੂ ਘਰਾਂ ਵਿਚ ਲੰਗਰ ਸਮੇਂ ਪੂਰੀ ਤਰ੍ਹਾਂ ਸਾਫ ਸਫਾਈ ਰੱਖੀ ਜਾਂਦੀ ਹੈ। ਸਿਹਤ ਵਿਭਾਗ ਵੱਲੋਂ ਸੁਝਾਈਆਂ ਸਾਵਧਾਨੀਆਂ ਲਾਜ਼ਮੀ ਕੀਤੀਆਂ ਗਈਆਂ ਹਨ। ਉਨ੍ਹਾਂ ਕਿਹਾ ਕਿ ਗੁਰਦੁਆਰਾ ਸਾਹਿਬ ਵਿਖੇ ਸੰਗਤ ਨੂੰ ਖੁੱਲ੍ਹ ਦੇਣ ਦਾ ਫੈਸਲਾ ਤਾਂ ਸਵਾਗਤਯੋਗ ਹੈ ਪਰੰਤੂ ਲੰਗਰ ਤੇ ਕੜਾਹ ਪ੍ਰਸ਼ਾਦ ਦੀ ਮਨਾਹੀ ਪ੍ਰਵਾਨ ਨਹੀਂ ਕੀਤੀ

ਜਾ ਸਕਦੀ। ਉਨ੍ਹਾਂ ਅਖਿਆ ਕਿ ਇਸ ਨਾਲ ਸੰਗਤ ਦੀਆਂ ਧਾਰਮਿਕ ਭਾਵਨਾਵਾਂ ਜੁੜੀਆਂ ਹੋਈਆਂ ਹਨ, ਜਿਸ ਦੀ ਤਰਜ਼ਮਾਨੀ ਹੋਣੀ ਚਾਹੀਦੀ ਹੈ। ੬ ਜੂਨ

# ਗੁਰਦੁਆਰਾ ਸਾਹਿਬ ਪਾਤਸ਼ਾਹੀ ਪੰਜਵੀਂ ਓਠੀਆਂ ਵਿਖੇ ਇਤਿਹਾਸਕ ਅੱਠ ਨੁੱਕਰਾ ਖੂਹ ਸੰਗਤ ਅਰਪਣ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸਾਹਿਬ ਪਾਤਸ਼ਾਹੀ ਪੰਜਵੀਂ ਓਠੀਆਂ (ਬਟਾਲਾ) ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਸਬੰਧਤ ਇਤਿਹਾਸਕ ਅੱਠ ਨੁਕਰਾਂ ਵਾਲਾ ਖੂਹ ਮੁਰੰਮਤ ਕਰਨ ਮਗਰੋਂ ਸੰਗਤ ਅਰਪਣ ਕੀਤਾ ਗਿਆ। ਦੱਸਣਯੋਗ ਹੈ ਕਿ ਇਹ ਖੂਹ ਪੰਜਵੇਂ ਪਾਤਸ਼ਾਹ ਨੇ ਸੰਗਤ ਦੀ ਮੰਗ ਅਨੁਸਾਰ ਤਿਆਰ ਕਰਵਾਇਆ ਸੀ। ਵਿਰਾਸਤ ਦੀ ਸੰਭਾਲ ਦੇ ਮੱਦੇਨਜ਼ਰ ਸ਼੍ਰੋਮਣੀ ਕਮੇਟੀ ਵੱਲੋਂ ਇਸ ਨੂੰ ਮੁੜ ਸੁਰਜੀਤ ਕੀਤਾ ਗਿਆ ਹੈ। ਇਸ ਦੀ ਕਾਰਸੇਵਾ ਬਾਬਾ ਸੇਵਾ ਸਿੰਘ ਖਡੂਰ ਸਾਹਿਬ ਵਾਲਿਆਂ ਨੂੰ ਸੌਂਪੀ ਗਈ ਸੀ, ਜਿਨ੍ਹਾਂ ਨੇ ਨਿੱਕੀ ਇੱਟ ਨਾਲ ਖੂਹ ਨੂੰ ਵਿਰਾਸਤੀ ਦਿੱਖ ਦਿੱਤੀ।

ਉਦਘਾਟਨ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਵਿਰਾਸਤ ਦੀ ਸਾਂਭ ਸੰਭਾਲ ਲਈ ਸੁਚੇਤ ਰੂਪ ਵਿਚ ਕੰਮ ਕਰ ਰਹੀ ਹੈ। ਇਸੇ ਤਹਿਤ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਤਿਹਾਸਕ ਖੂਹ ਨੂੰ ਮੁੜ ਚਾਲੂ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਜਲਦ ਹੀ ਗੁਰਦੁਆਰਾ ਸਾਹਿਬ ਵਿਖੇ ਇਕ ਏਕੜ ਰਕਬੇ ਵਿਚ ਵਿਰਾਸਤੀ ਦਰੱਖਤ ਵੀ ਲਗਾਏ ਜਾਣਗੇ, ਤਾਂ ਜੋ ਵਾਤਾਵਰਨ ਦੀ ਸ਼ੁਧਤਾ ਦੇ ਨਾਲ-ਨਾਲ ਪੰਛੀਆਂ ਨੂੰ ਰੈਣ-ਬਸੇਰਾ ਵੀ ਮਿਲ ਸਕੇ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਦੱਸਿਆ ਕਿ ਸਮੇਂ ਦੇ ਗੇੜ ਨਾਲ ਇਹ ਇਤਿਹਾਸਕ ਖੂਹ ਚਾਲੂ ਹਾਲਤ ਵਿਚ ਨਹੀਂ ਸੀ ਰਹਿ ਸਕਿਆ। ਸ਼੍ਰੋਮਣੀ ਕਮੇਟੀ ਨੇ ਇਸ ਨੂੰ ਮੁੜ ਉਸ ਰੂਪ ਵਿਚ ਸੁਰਜੀਤ ਕਰਨ ਲਈ ਫੈਸਲਾ ਕੀਤਾ ਸੀ, ਜਿਸ ਅਨੁਸਾਰ ਖੂਹ ਦੀ ਮੁਰੰਮਤ ਕੀਤੀ ਗਈ ਹੈ। ਉਨ੍ਹਾਂ ਦੱਸਿਆ ਕਿ ਜਿਥੇ ਵਿਰਾਸਤੀ ਦਿੱਖ ਦੇਣ ਲਈ ਨਿੱਕੀ ਇੱਟ ਦੀ ਵਰਤੋਂ ਕੀਤੀ ਗਈ ਹੈ। ਉਨ੍ਹਾਂ ਕਿਹਾ ਕਿ ਸਿੱਖ ਕੌਮ ਦੀ ਵਿਰਾਸਤ ਬੇਹੱਦ ਮਹੱਤਵਪੂਰਨ ਹੈ, ਜਿਸ ਨੂੰ ਸੰਭਾਲ ਕੇ ਅਗਲੀ ਪੀੜ੍ਹੀ ਨੂੰ ਸਹਿਜੇ ਹੀ ਵਿਰਸੇ ਅਤੇ ਇਤਿਹਾਸ ਨਾਲ ਜੋੜਿਆ ਜਾ ਸਕਦਾ ਹੈ। ਇਸ ਮੌਕੇ ਬਾਬਾ ਸੇਵਾ ਸਿੰਘ ਖਡੂਰ ਸਾਹਿਬ ਵਾਲਿਆਂ ਨੇ ਕਾਰਸੇਵਾ ਸਮੇਂ ਸਹਿਯੋਗ ਦੇਣ ਵਾਲੀਆਂ ਸੰਗਤਾਂ ਦਾ ਧੰਨਵਾਦ ਕੀਤਾ।

ਇਸੇ ਦੌਰਾਨ ਗੁਰਦੁਆਰਾ ਸਾਹਿਬ ਵਿਖੇ ਮੌਲਸਰੀ ਦੇ ੫ ਬੂਟੇ ਵੀ ਲਗਾਏ ਗਏ। ਸ਼੍ਰੋਮਣੀ ਕਮੇਟੀ ਵੱਲੋਂ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦਿੱਤੇ ਗਏ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਸੱਜਣ ਸਿੰਘ ਬੱਜੂਮਾਨ, ਜਥੇਦਾਰ ਗੁਰਿੰਦਰਪਾਲ ਸਿੰਘ ਗੋਰਾ, ਜਥੇਦਾਰ ਗੁਰਨਾਮ ਸਿੰਘ ਜੱਸਲ, ਸੁਖਮਨੀ ਸਾਹਿਬ ਸੇਵਾ ਸੁਸਾਇਟੀ ਦੇ ਪ੍ਰਧਾਨ ਸ. ਰਜਿੰਦਰ ਸਿੰਘ ਪਦਮ, ਸ. ਸੰਦੀਪ ਸਿੰਘ ਰੰਧਾਵਾ, ਸ. ਅਮਰੀਕ ਸਿੰਘ ਬਾਲੇਵਾਲ, ਸ. ਜਸਪਾਲ ਸਿੰਘ ਸਰਪੰਚ ਓਠੀਆਂ, ਸ. ਗੁਰਤਿੰਦਰਪਾਲ ਸਿੰਘ ਭਾਟੀਆ ਮੈਨੇਜਰ ਗੁਰਦੁਆਰਾ ਸ੍ਰੀ ਕੰਧ ਸਾਹਿਬ, ਸ. ਗੁਰਿੰਦਰ ਸਿੰਘ ਲਾਲੀ ਮੈਨੇਜਰ ਗੁਰਦੁਆਰਾ ਡੇਹਰਾ ਸਾਹਿਬ, ਸ. ਬਲਜੀਤ ਸਿੰਘ ਮੈਨੇਜਰ ਗੁਰਦੁਆਰਾ ਅੱਚਲ ਸਾਹਿਬ, ਬਾਬਾ ਗੁਰਪ੍ਰੀਤ ਸਿੰਘ ਕਾਰਸੇਵਾ ਵਾਲੇ, ਬਾਬਾ ਅਮੋਲਕ ਸਿੰਘ, ਸ. ਗੁਰਖੇਲ ਸਿੰਘ ਨਿੱਕੇਘੁੰਮਣ, ਸ. ਸੁਖਦੀਪ ਸਿੰਘ ਖਹਿਰਾ, ਸ. ਪ੍ਰਮਿੰਦਰ ਸਿੰਘ ਢੀਂਡਸਾ, ਸ. ਬਲਵਿੰਦਰ ਸਿੰਘ, ਸ. ਰੇਸ਼ਮ ਸਿੰਘ, ਸ. ਹਰਪ੍ਰੀਤ ਸਿੰਘ ਮੂਲੇਵਾਲ, ਸ. ਗੁਰਜੋਤ ਸਿੰਘ ਪਦਮ, ਭਾਈ ਕੁਲਜੀਤ ਸਿੰਘ ਹੈੱਡ ਗ੍ਰੰਥੀ ਆਦਿ ਮੌਜੂਦ ਸਨ। ੧੧ ਜੂਨ

# ਸ਼੍ਰੋਮਣੀ ਕਮੇਟੀ ਨੇ ਗੁਰਦੁਆਰਾ ਬਾਬਾ ਬੀਰ ਸਿੰਘ ਰੱਤੋਕੇ ਵਿਖੇ ਵਿਰਾਸਤੀ ਬੂਟੇ ਲਗਾਉਣ ਦੀ ਕੀਤੀ ਸ਼ੁਰੂਆਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵਾਤਾਵਰਨ ਦੀ ਸਾਂਭ-ਸੰਭਾਲ ਦੇ ਮੱਦੇਨਜ਼ਰ ਵੱਖ-ਵੱਖ ਇਤਿਹਾਸਕ ਗੁਰਦੁਆਰਿਆਂ ਅੰਦਰ ਵਿਰਾਸਤੀ ਦਰੱਖ਼ਤ ਲਗਾਉਣ ਦਾ ਕਾਰਜ ਆਰੰਭ ਕੀਤਾ ਗਿਆ ਹੈ। ਇਸੇ ਤਹਿਤ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਮੁੱਖ ਸਕੱਤਰ ਡਾ. ਰੂਪ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ ਅਤੇ ਵਾਤਾਵਰਨ ਪ੍ਰੇਮੀ ਪ੍ਰਦਮਸ਼੍ਰੀ ਬਾਬਾ ਸੇਵਾ ਸਿੰਘ ਖਡੂਰ ਸਾਹਿਬ ਵਾਲਿਆਂ ਨੇ ਗੁਰਦੁਆਰਾ ਬਾਬਾ ਬੀਰ ਸਿੰਘ ਰੱਤੋਕੇ ਵਿਖੇ ਬੂਟੇ ਲਗਾਉਣ ਦੀ ਆਰੰਭਤਾ ਕੀਤੀ। ਜ਼ਿਕਰਯੋਗ ਹੈ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਅੰਤ੍ਰਿੰਗ ਕਮੇਟੀ ਨੇ ਇਤਿਹਾਸਕ ਗੁਰਦੁਆਰਿਆਂ ਅੰਦਰ ਇੱਕ-ਇੱਕ ਏਕੜ ਦੇ ਬਾਗ ਲਗਾਉਣ ਦਾ ਫੈਸਲਾ ਕੀਤਾ ਹੈ। ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ ਨੇ ਕਿਹਾ ਕਿ ਵਾਤਾਵਰਨ ਦੀ ਸ਼ੁਧਤਾ ਲਈ ਸ਼੍ਰੋਮਣੀ ਕਮੇਟੀ ਨਿਰੰਤਰ ਯਤਨਸ਼ੀਲ ਹੈ। ਜਿਥੇ ਪਹਿਲਾਂ ਵੱਖ-ਵੱਖ ਗੁਰਦੁਆਰਿਆਂ ਦੀ ਪਰਕਰਮਾਂ ਅਤੇ ਹੋਰ ਥਾਵਾਂ 'ਤੇ ਬੂਟੇ ਲਗਾਏ ਗਏ ਹਨ, ਉਥੇ ਹੀ ਹੁਣ ਗੁਰੂ ਘਰਾਂ ਦੀਆਂ ਜ਼ਮੀਨਾਂ ਅੰਦਰ ਇੱਕ-ਇੱਕ ਏਕੜ ਰਕਬਾ ਵਿਰਾਸਤੀ ਬਾਗ ਲਗਾਉਣ ਲਈ ਵਰਤਿਆ ਜਾਵੇਗਾ। ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਦੱਸਿਆ ਕਿ ੪੦ ਦੇ ਕਰੀਬ ਗੁਰਦੁਆਰਾ ਸਾਹਿਬਾਨ ਅੰਦਰ ਵਿਰਾਸਤੀ ਦਰੱਖ਼ਤਾਂ ਵਾਲੇ ਜੰਗਲ ਸਥਾਪਤ ਕੀਤੇ ਜਾਣਗੇ। ਉਨ੍ਹਾਂ ਦੱਸਿਆ ਕਿ ਅੱਜ ਗੁਰਦੁਆਰਾ ਬਾਬਾ ਬੀਰ ਸਿੰਘ ਰੱਤੋਕੇ ਵਿਖੇ ਨਿੰਮ, ਬੋਹੜ, ਪਿੱਪਲ, ਜਾਮੁਨ, ਬਹੇੜਾ, ਟਾਹਲੀ, ਹਰੜ, ਆਮਲਾ, ਅਰਜੁਨ, ਰੀਠਾ ਆਦਿ ਦੇ ਬੂਟੇ ਲਗਾਏ ਗਏ ਹਨ। ਜਲਦ ਹੀ ਇਨ੍ਹਾਂ ਵਿਚ ਹੋਰ ਵਿਸਥਾਰ ਵੀ ਕੀਤਾ ਜਾਵੇਗਾ। ਉਨ੍ਹਾਂ ਦੱਸਿਆ ਕਿ ਜੰਗਲ ਸਥਾਪਤ ਕਰਨ ਦਾ ਮੰਤਵ ਹਰਿਆਵਲ ਵਾਤਾਵਰਨ ਪੈਦਾ ਕਰਨ ਦੇ ਨਾਲ-ਨਾਲ ਪੰਛੀਆਂ ਨੂੰ ਰੈਣ-ਬਸੇਰੇ ਦੇਣਾ ਵੀ ਹੈ। ੧੨ ਜੂਨ

# ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਬਾਬਾ ਬੰਦਾ ਸਿੰਘ ਬਹਾਦਰ ਦੇ ਸ਼ਹੀਦੀ ਦਿਹਾੜੇ ਮੌਕੇ ਗੁਰਮਤਿ ਸਮਾਗਮ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਕੌਮ ਦੇ ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਦੇ ਸ਼ਹੀਦੀ ਦਿਹਾੜੇ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਕਰਨੈਲ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ। ਅਰਦਾਸ ਉਪਰੰਤ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕਰਦਿਆਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੇ ਕਥਾਵਾਚਕ ਭਾਈ ਹਰਮਿੱਤਰ ਸਿੰਘ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦੇ ਲਾਸਾਨੀ ਇਤਿਹਾਸ ਤੋਂ ਜਾਣੂ ਕਰਵਾਇਆ। ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਮਨਜੀਤ ਸਿੰਘ ਭੂਰਾ ਕੋਹਨਾ ਨੇ ਕਿਹਾ ਕਿ ਬਾਬਾ ਬੰਦਾ ਸਿੰਘ ਬਹਾਦਰ ਸਿੱਖ ਕੌਮ ਦਾ ਉਹ ਯੋਧਾ ਸੀ ਜਿਸ ਨੇ ਮੁਗਲ ਸਲਤਨਤ ਦੀਆਂ ਜੜ੍ਹਾਂ ਹਿਲਾ ਦਿੱਤੀਆਂ ਅਤੇ ਜਬਰ ਜ਼ੁਲਮ ਵਿਰੁੱਧ ਸੰਘਰਸ਼ ਦਾ ਮਾਰਗ ਦਿਖਾਇਆ। ਉਨ੍ਹਾਂ ਕਿਹਾ ਕਿ ਸਾਨੂੰ ਆਪਣੀ ਕੌਮ ਦੇ ਇਸ ਮਹਾਨ ਜਰਨੈਲ ਦੇ ਜੀਵਨ

*(ਬਾਕੀ ਪੰਨਾ ੪੩ 'ਤੇ)*

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮੌਕੇ ਪ੍ਰਧਾਨਗੀ ਕਰਦੇ ਹੋਏ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਇਕੱਤਰਤਾ 'ਚ ਸ਼ਾਮਲ ਅਹੁਦੇਦਾਰ ਤੇ ਅਧਿਕਾਰੀ। (8 ਜੂਨ)

ਸ੍ਰੀ ਗੁਰੂ ਰਾਮਦਾਸ ਡੈਂਟਲ ਕਾਲਜ ਸ੍ਰੀ ਅੰਮ੍ਰਿਤਸਰ ਵਿਖੇ ਐਜੂਕੇਸ਼ਨ ਕਮੇਟੀ ਦੀ ਇਕੱਤਰਤਾ 'ਚ ਸ਼ਾਮਲ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਸੀਨੀ:ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਜੂਨੀ:ਮੀਤ ਪ੍ਰਧਾਨ ਭਾਈ ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਹਿੰਦਰ ਸਿੰਘ ਆਹਲੀ ਅਤੇ ਹੋਰ। (5 ਜੂਨ)

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਹੁਦੇਦਾਰਾਂ ਤੇ ਅਧਿਕਾਰੀਆਂ ਨਾਲ ਇਕੱਤਰਤਾ ਕਰਦੇ ਹੋਏ ਨਾਲ ਹਨ ਸੀਨੀ:ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਜਨਰਲ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ, ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾ, ਸ. ਪਰਮਜੀਤ ਸਿੰਘ ਸਰੋਆ, ਸ. ਪ੍ਰਤਾਪ ਸਿੰਘ ਅਤੇ ਮੀਤ ਸਕੱਤਰ ਸਾਹਿਬਾਨ। (6 ਜੂਨ)

ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ ਦੌਰਾਨ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਮੁੱਖ ਸਕੱਤਰ ਡਾ. ਰੂਪ ਸਿੰਘ, ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਸ. ਤੇਜਿੰਦਰਪਾਲ ਸਿੰਘ ਲਾਡਵਾ, ਸ. ਰਾਮਪਾਲ ਸਿੰਘ ਬਹਿਣੀਵਾਲ, ਸ. ਮਨਜੀਤ ਸਿੰਘ ਬੱਪੀਆਣਾ, ਸਕੱਤਰ ਸ. ਮਨਜੀਤ ਸਿੰਘ ਬਾਠ, ਸ. ਮਹਿੰਦਰ ਸਿੰਘ ਆਹਲੀ ਅਤੇ ਹੋਰ। (30 ਜੂਨ)

ਸ੍ਰੀ ਗੁਰੂ ਹਰਿਗੋਬਿੰਦ ਨਿਵਾਸ ਵਿਖੇ ਬਾਥਰੂਮਾਂ ਦੀ ਮੁਰੰਮਤ ਦੀ ਰਸਮੀ ਤੌਰ 'ਤੇ ਸ਼ੁਰੂਆਤ ਕਰਦੇ ਹੋਏ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਅੰਤ੍ਰਿੰਗ ਮੈਂਬਰ ਸ. ਭੁਪਿੰਦਰ ਸਿੰਘ ਅਸੰਧ, ਮੈਂਬਰ ਭਾਈ ਮਨਜੀਤ ਸਿੰਘ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਸੁਰਜੀਤ ਸਿੰਘ ਭਿੱਟੇਵਡ, ਜਥੇਦਾਰ ਬਾਵਾ ਸਿੰਘ ਗੁਮਾਨਪੁਰਾ, ਸ. ਗੁਰਨਾਮ ਸਿੰਘ ਜੱਸਲ ਤੇ ਹੋਰ। (30 ਜੂਨ)

ਸ੍ਰੀ ਗੁਰੂ ਰਾਮਦਾਸ ਇੰਸਟੀਚਿਊਟ ਆਫ ਮੈਡੀਕਲ ਸਾਇੰਸਜ਼ ਐਂਡ ਰੀਸਰਚ ਸ੍ਰੀ ਅੰਮ੍ਰਿਤਸਰ ਵਿਖੇ ਮੋਲੀਕਿਊਲਰ ਡਾਇਗਨੋਸਟਿਕਸ ਲੈਬਾਰਟਰੀ ਦਾ ਉਦਘਾਟਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ। ਨਾਲ ਹਨ ਸੀਨੀ:ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਮੈਂਬਰ ਸ. ਸੁਰਜੀਤ ਸਿੰਘ ਭਿੱਟੇਵਡ, ਮੁੱਖ ਸਕੱਤਰ ਡਾ. ਰੂਪ ਸਿੰਘ, ਡਾ. ਏ.ਪੀ. ਸਿੰਘ ਡੀਨ ਤੇ ਹੋਰ।

ਗੁਰਦੁਆਰਾ ਸਾਹਿਬ ਪਾਤਸ਼ਾਹੀ ਪੰਜਵੀਂ ਓਠੀਆਂ ਬਟਾਲਾ ਵਿਖੇ ਇਤਿਹਾਸਕ ਖੂਹ ਨੂੰ ਮੁਰੰਮਤ ਮਗਰੋਂ ਸੰਗਤ ਅਰਪਣ ਕਰਨ ਸਮੇਂ ਸੀਨੀ:ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਮੁੱਖ ਸਕੱਤਰ ਡਾ. ਰੂਪ ਸਿੰਘ, ਬਾਬਾ ਸੇਵਾ ਸਿੰਘ ਕਾਰ ਸੇਵਾ ਖਡੂਰ ਸਾਹਿਬ, ਮੈਂਬਰ ਜਥੇਦਾਰ ਸੱਜਣ ਸਿੰਘ ਬੱਜੂਮਾਨ, ਜਥੇਦਾਰ ਗੁਰਿੰਦਰਪਾਲ ਸਿੰਘ ਗੋਰਾ, ਜਥੇਦਾਰ ਗੁਰਨਾਮ ਸਿੰਘ ਜੱਸਲ ਅਤੇ ਹੋਰ। (11 ਜੂਨ)

ਸ਼੍ਰੋਮਣੀ ਕਮੇਟੀ ਤੇ ਸ੍ਰੀ ਦਰਬਾਰ ਸਾਹਿਬ ਦੇ ਅਧਿਕਾਰੀਆਂ ਨਾਲ ਪ੍ਰਬੰਧਾਂ ਸਬੰਧੀ ਇਕੱਤਰਤਾ 'ਚ ਸ਼ਾਮਲ ਸੀਨੀ:ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ ਬਾਠ, ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪਰਮਜੀਤ ਸਿੰਘ ਸਰੋਆ, ਸ. ਸੁਖਮਿੰਦਰ ਸਿੰਘ, ਮੈਨੇਜਰ ਸ. ਮੁਖਤਾਰ ਸਿੰਘ ਅਤੇ ਹੋਰ। (12 ਜੂਨ)

ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਮੀਰੀ ਪੀਰੀ ਦਿਵਸ ਮੌਕੇ ਕਰਵਾਏ ਗਏ ਗੁਰਮਤਿ ਸਮਾਗਮ ਸਮੇਂ ਸੰਗਤ ਨੂੰ ਸੰਬੋਧਨ ਕਰਦੇ ਹੋਏ ਗਿਆਨੀ ਹਰਪ੍ਰੀਤ ਸਿੰਘ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ। (30 ਜੂਨ)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਬਾਬਾ ਬੀਰ ਸਿੰਘ ਰੱਤੋਕੇ ਵਿਖੇ ਜੰਗਲ ਸਥਾਪਤ ਕਰਨ ਦੇ ਮਨੋਰਥ ਨਾਲ ਰੁੱਖ ਲਗਾਉਣ ਮੌਕੇ ਸੀਨੀ:ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਮੁੱਖ ਸਕੱਤਰ ਡਾ. ਰੂਪ ਸਿੰਘ, ਬਾਬਾ ਸੇਵਾ ਸਿੰਘ ਖਡੂਰ ਸਾਹਿਬ ਵਾਲੇ, ਸ. ਸੁਖਦੇਵ ਸਿੰਘ ਭੂਰਾਕੋਹਨਾ ਅਤੇ ਹੋਰ। (12 ਜੂਨ)

ਸ਼੍ਰੋਮਣੀ ਕਮੇਟੀ ਅਧਿਕਾਰੀਆਂ ਨਾਲ ਇਕੱਤਰਤਾ 'ਚ ਸ਼ਾਮਲ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ, ਸ. ਮਹਿੰਦਰ ਸਿੰਘ ਆਹਲੀ, ਵਧੀਕ ਸੱਕਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪਰਮਜੀਤ ਸਿੰਘ ਸਰੋਆ, ਸ. ਪ੍ਰਤਾਪ ਸਿੰਘ, ਮੈਨੇਜਰ ਸ. ਮੁਖਤਾਰ ਸਿੰਘ, ਮੀਤ ਸਕੱਤਰ ਸ. ਸਤਿੰਦਰ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਹਰਜੀਤ ਸਿੰਘ ਲਾਲੂਘੁੰਮਣ, ਸ. ਸਕੱਤਰ ਸਿੰਘ, ਸ. ਹਰਜਿੰਦਰ ਸਿੰਘ ਕੰਧੋਵਾਲ, ਸ. ਨਿਸ਼ਾਨ ਸਿੰਘ, ਸ. ਸਿਮਰਜੀਤ ਸਿੰਘ, ਸ. ਗੁਰਮੀਤ ਸਿੰਘ ਬੁੱਟਰ, ਸ. ਗੁਰਿੰਦਰ ਸਿੰਘ ਮਥਰੇਵਾਲ ਤੇ ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ। (4 ਜੂਨ)

ਟ੍ਰਾਈਡੈਂਟ ਗਰੁੱਪ ਵੱਲੋਂ ਭੇਜੀਆਂ ਪੀਪੀਈ ਕਿੱਟਾਂ ਪ੍ਰਿੰਸੀਪਲ ਡਾ. ਮਨਜੀਤ ਸਿੰਘ ਉਪਲ ਨੂੰ ਸੌਂਪਦੇ ਹੋਏ ਮੁੱਖ ਸਕੱਤਰ ਡਾ. ਰੂਪ ਸਿੰਘ। ਨਾਲ ਹਨ ਸਕੱਤਰ ਸ. ਮਨਜੀਤ ਸਿੰਘ, ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਤੇ ਸ. ਜਸਵਿੰਦਰ ਸਿੰਘ ਜੱਸੀ। (2 ਜੂਨ)

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ਸੰਗਤਾਂ ਵੱਲੋਂ ਕੀਤੀ ਗਈ ਕਣਕ ਤੇ ਮਾਇਆ ਦੀ ਸੇਵਾ

## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ਸੰਗਤਾਂ ਵੱਲੋਂ ਕੀਤੀ ਗਈ ਕਣਕ ਤੇ ਮਾਇਆ ਦੀ ਸੇਵਾ

(ਪੰਨਾ ੩੪ ਦਾ ਬਾਕੀ)

ਤੋਂ ਸੇਧ ਪ੍ਰਾਪਤ ਕਰਦਿਆਂ ਕੌਮ ਦੀ ਚੜ੍ਹਦੀ ਕਲਾ ਲਈ ਤਤਪਰ ਰਹਿਣਾ ਚਾਹੀਦਾ ਹੈ। ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਮਨਜੀਤ ਸਿੰਘ ਤੋਂ ਇਲਾਵਾ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਵਧੀਕ ਮੈਨੇਜਰ ਸ. ਸੁਖਰਾਜ ਸਿੰਘ, ਸ. ਇਕਬਾਲ ਸਿੰਘ ਮੁਖੀ, ਸ. ਸਤਨਾਮ ਸਿੰਘ ਮਾਂਗਾ ਸਰਾਏ, ਸ. ਨਿਸ਼ਾਨ ਸਿੰਘ ਆਦਿ ਮੌਜੂਦ ਸਨ। ੨੪ ਜੂਨ

# ਸ਼੍ਰੋਮਣੀ ਕਮੇਟੀ ਵਿਦਿਆਰਥੀਆਂ ਦਾ ਧਾਰਮਿਕ ਸਿਲੇਬਸ ਆਨਲਾਈਨ ਢੰਗ ਨਾਲ ਪੂਰਾ ਕਰੇਗੀ

ਅੰਮ੍ਰਿਤਸਰ- ਧਰਮ ਪ੍ਰਚਾਰ ਕਮੇਟੀ ਦੇ ਪ੍ਰਬੰਧ ਹੇਠ ਮਾਝਾ ਅਤੇ ਦੁਆਬਾ ਖੇਤਰ ਨਾਲ ਸਬੰਧਤ ਵੱਖ-ਵੱਖ ਸਕੂਲਾਂ, ਕਾਲਜਾਂ ਦੇ ਧਾਰਮਿਕ ਅਧਿਆਪਕਾ ਦੀ ਇਕੱਤਰਤਾ ਇਥੇ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਹੋਈ, ਜਿਸ ਵਿਚ ਕੋਰੋਨਾ ਮਹਾਮਾਰੀ ਦੇ ਚੱਲਦਿਆਂ ਆਨਲਾਈਨ ਵਿਧੀ ਦੁਆਰਾ ਬੱਚਿਆਂ ਨਾਲ ਰਾਬਤਾ ਬਣਾ ਕੇ ਨਿਰਧਾਰਤ ਧਾਰਮਿਕ ਸਿਲੇਬਸ ਪੂਰਾ ਕਰਨ ਲਈ ਕਿਹਾ ਗਿਆ। ਦੱਸਣਯੋਗ ਹੈ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਵੱਖ-ਵੱਖ ਸੂਬਿਆਂ ਅੰਦਰ ਪਹਿਲਾਂ ਤੋਂ ਹੀ ਆਨਲਾਈਨ ਧਾਰਮਿਕ ਕੈਂਪ ਵੀ ਲਗਾਏ ਜਾ ਰਹੇ ਹਨ। ਹੁਣ ਵੱਖ-ਵੱਖ ਸਕੂਲਾਂ ਦੇ ਬੱਚਿਆਂ ਨੂੰ ਉਨ੍ਹਾਂ ਦਾ ਧਾਰਮਿਕ ਸਿਲੇਬਸ ਪੂਰਾ ਕਰਨ ਲਈ ਵੀ ਇਹ ਵਿਧੀ ਅਪਣਾਈ ਜਾਵੇਗੀ। ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਮਨਜੀਤ ਸਿੰਘ ਬਾਠ ਨੇ ਇਕੱਤਰਤਾ ਦੌਰਾਨ ਧਾਰਮਿਕ ਅਧਿਆਪਕਾ ਨੂੰ ਕਿਹਾ ਕਿ ਆ ਰਹੀਆਂ ਸ਼ਤਾਬਦੀਆਂ ਸਬੰਧੀ ਇਤਿਹਾਸ ਨੂੰ ਵਿਦਿਆਰਥੀਆਂ ਨਾਲ ਸਾਂਝਾ ਕੀਤਾ ਜਾਵੇ, ਤਾਂ ਜੋ ਉਹ ਆਪਣੇ ਵਿਰਸੇ ਅਤੇ ਸਿੱਖ ਧਰਮ ਇਤਿਹਾਸ ਦੀਆਂ ਸ਼ਤਾਬਦੀਆਂ ਬਾਰੇ ਜਾਗਰੂਕ ਹੋ ਸਕਣ। ਉਨ੍ਹਾਂ ਕਿਹਾ ਕਿ ਤਾਲਾਬੰਦੀ ਦੌਰਾਨ ਸਕੂਲਾਂ, ਕਾਲਜਾਂ ਵਿਚ ਛੁੱਟੀਆਂ ਹੋਣ ਕਰਕੇ ਵਿਦਿਆਰਥੀਆਂ ਨਾਲ ਵੀਡੀਓ ਕਾਨਫਰੰਸ ਰਾਹੀਂ ਕਲਾਸਾਂ ਲਗਾਈਆਂ ਜਾਣ। ਉਨ੍ਹਾਂ ਨੂੰ ਗੁਰਬਾਣੀ, ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਬਾਰੇ ਜਾਣਕਾਰੀ ਦਿੱਤੀ ਜਾਵੇ। ਆਧੁਨਿਕ ਤਕਨੀਕ ਦੀ ਵਰਤੋਂ ਕਰਕੇ ਬੱਚਿਆਂ ਨਾਲ ਨਿਰੰਤਰ ਰਾਬਤਾ ਕਾਇਮ ਕੀਤਾ ਜਾਵੇ, ਤਾਂ ਜੋ ਉਨ੍ਹਾਂ ਦੀ ਧਾਰਮਿਕ ਸਿਲੇਬਸ ਦੀ ਪੂਰਤੀ ਪ੍ਰਤੀ ਲਗਾਤਾਰਤਾ ਬਣੀ ਰਹੇ। ਇਕੱਤਰਤਾ ਦੌਰਾਨ ਵੱਖ-ਵੱਖ ਧਾਰਮਿਕ ਅਧਿਆਪਕਾਂ ਨੇ ਵੀ ਆਪੋ-ਆਪਣੇ ਸੁਝਾਅ ਤੇ ਵਿਚਾਰ ਪੇਸ਼ ਕੀਤੇ। ਇਸ ਮੌਕੇ ਵੱਖ-ਵੱਖ ਵਿੱਦਿਅਕ ਅਦਾਰਿਆਂ ਦੇ ਧਾਰਮਿਕ ਅਧਿਆਪਕਾਂ ਤੋਂ ਇਲਾਵਾ ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਸ. ਗੁਰਮੀਤ ਸਿੰਘ ਬੁੱਟਰ, ਪ੍ਰੋ. ਸੁਖਦੇਵ ਸਿੰਘ ਇੰਚਾਰਜ ਧਾਰਮਿਕ ਪ੍ਰੀਖਿਆ, ਸ. ਪਲਵਿੰਦਰ ਸਿੰਘ ਚਿੱਟਾ ਸੁਪ੍ਰਿੰਟੈਂਡੈਂਟ, ਸ. ਗੁਰਪ੍ਰੀਤ ਸਿੰਘ ਸੁਪਰਵਾਈਜ਼ਰ, ਭਾਈ ਜਗਦੇਵ ਸਿੰਘ ਹੈੱਡ ਪ੍ਰਚਾਰਕ, ਭਾਈ ਜਗਤਾਰ ਸਿੰਘ ਖੋਦੇਬੇਟ ਆਦਿ ਮੌਜੂਦ ਸਨ। ੧੨ ਜੂਨ

# ਕੋਰੋਨਾ ਕਾਰਨ ਮੌਜੂਦਾ ਹਾਲਾਤ ਦੇ ਚੱਲਦਿਆਂ ਸਿਹਤ ਵਿਭਾਗ ਦੇ ਨਿਰਦੇਸ਼ਾਂ ਦਾ ਪਾਲਣ ਕਰਨ ਸੰਗਤਾਂ- ਭਾਈ ਮਹਿਤਾ

## ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਤੇ ਅਧਿਕਾਰੀਆਂ ਵੱਲੋਂ ਪ੍ਰਬੰਧਕੀ ਵਿਚਾਰਾਂ ਲਈ ਕੀਤੀ ਗਈ ਬੈਠਕ

ਅੰਮ੍ਰਿਤਸਰ- ਕੋਰੋਨਾ ਮਹਾਮਾਰੀ ਕਾਰਨ ਬਣੇ ਹੋਏ ਅਣਸੁਖਾਵੇਂ ਹਾਲਾਤਾਂ ਕਰਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਪੁੱਜਦੀ ਸੰਗਤ ਲਈ ਸਾਵਧਾਨੀਆਂ ਨੂੰ ਲੈ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸੁਚੇਤ

ਰੂਪ ਵਿਚ ਕਾਰਜਸ਼ੀਲ ਹੈ। ਇਕ ਵਾਰ ਮੁੜ ਕੋਰੋਨਾ ਦਾ ਪ੍ਰਕੋਪ ਵੱਧਣ ਕਾਰਨ ਸ਼੍ਰੋਮਣੀ ਕਮੇਟੀ ਨੇ ਸੇਵਾਦਾਰਾਂ ਨੂੰ ਹਰ ਪੱਧਰ 'ਤੇ ਸਿਹਤ ਵਿਭਾਗ ਦੇ ਨਿਰਦੇਸ਼ਾਂ ਦਾ ਪਾਲਣ ਯਕੀਨੀ ਬਣਾਈ ਰੱਖਣ ਲਈ ਆਖਿਆ ਹੈ। ਇਸ ਸਬੰਧ ਵਿਚ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ ਅਤੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਸ਼੍ਰੋਮਣੀ ਕਮੇਟੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਅਧਿਕਾਰੀਆਂ ਨਾਲ ਇਕੱਤਰਤਾ ਕੀਤੀ। ਉਨ੍ਹਾਂ ਅਧਿਕਾਰੀਆਂ ਨੂੰ ਕਿਹਾ ਕਿ ਮੌਜੂਦਾ ਹਾਲਾਤਾਂ ਨੂੰ ਵੇਖਦਿਆਂ ਸ਼ਰਧਾਲੂਆਂ ਨੂੰ ਆਪਸੀ ਦੂਰੀ ਬਣਾਈ ਰੱਖਣ ਅਤੇ ਸਿਹਤ ਵਿਭਾਗ ਵੱਲੋਂ ਸੁਝਾਈਆਂ ਸਾਵਧਾਨੀਆਂ ਵਰਤਣ ਲਈ ਪ੍ਰੇਰਿਤ ਕੀਤਾ ਜਾਵੇ। ਇਹ ਸਮਾਂ ਬੇਹੱਦ ਸੰਜੀਦਾ ਹੈ ਅਤੇ ਕਿਸੇ ਕਿਸਮ ਦੀ ਵੀ ਲਾਪ੍ਰਵਾਹੀ ਨਾ ਵਰਤੀ ਜਾਵੇ। ਭਾਈ ਰਜਿੰਦਰ ਸਿੰਘ ਮਹਿਤਾ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਬੇਸ਼ੱਕ ਪਹਿਲਾਂ ਤੋਂ ਹੀ ਸੁਚੇਤ ਰੂਪ ਵਿਚ ਕਾਰਜਸ਼ੀਲ ਹੈ, ਪਰੰਤੂ ਇਕ ਵਾਰ ਮੁੜ ਕੋਰੋਨਾ ਦਾ ਪ੍ਰਕੋਪ ਵੱਧਣ ਕਾਰਨ ਹੋਰ ਵੀ ਚੇਤੰਨਤਾ ਦੀ ਲੋੜ ਹੈ। ਉਨ੍ਹਾਂ ਦੱਸਿਆ ਕਿ ਸ੍ਰੀ ਦਰਬਾਰ ਸਾਹਿਬ ਵਿਖੇ ਡਿਊਟੀ ਕਰਨ ਵਾਲੇ ਹਰ ਸੇਵਾਦਾਰ ਨੂੰ ਸਿਹਤ ਵਿਭਾਗ ਦੇ ਨਿਰਦੇਸ਼ਾਂ ਅਨੁਸਾਰ ਸੰਗਤ ਨੂੰ ਸੁਚੇਤ ਕਰਨ ਲਈ ਆਖਿਆ ਗਿਆ ਹੈ। ਇਸ ਤੋਂ ਇਲਾਵਾ ਵੱਖ-ਵੱਖ ਸੇਵਾਵਾਂ ਨਿਭਾਉਣ ਵਾਲੇ ਸ਼ਰਧਾਲੂਆਂ ਪ੍ਰੇਮੀਆਂ ਨੂੰ ਵੀ ਅਹਿਤਿਆਤ ਵਰਤਣ ਲਈ ਬੇਨਤੀ ਕੀਤੀ ਗਈ ਹੈ। ਭਾਈ ਮਹਿਤਾ ਨੇ ਸੰਗਤਾਂ ਨੂੰ ਵੀ ਅਪੀਲ ਕੀਤੀ ਕਿ ਉਹ ਪ੍ਰਬੰਧਕਾਂ ਨੂੰ ਸਹਿਯੋਗ ਦੇਣ ਅਤੇ ਕਿਸੇ ਕਿਸਮ ਦੀ ਲਾਪ੍ਰਵਾਹੀ ਨਾ ਵਰਤਣ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਸਮੇਂ ਆਪਣਾ ਖਿਆਲ ਰੱਖਿਆ ਜਾਵੇ, ਤਾਂ ਜੋ ਕੋਰੋਨਾ ਦੀ ਨਾਮੁਰਾਦ ਬਿਮਾਰੀ ਤੋਂ ਬਚਿਆ ਜਾ ਸਕੇ। ਇਕੱਤਰਤਾ ਵਿਚ ਸਕੱਤਰ ਸ. ਮਨਜੀਤ ਸਿੰਘ ਬਾਠ, ਨਿੱਜੀ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪਰਮਜੀਤ ਸਿੰਘ ਸਰੋਆ, ਸ. ਸੁਖਮਿੰਦਰ ਸਿੰਘ, ਮੈਨੇਜਰ ਸ. ਮੁਖਤਾਰ ਸਿੰਘ ਚੀਮਾ, ਮੀਤ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਸਤਿੰਦਰ ਸਿੰਘ, ਵਧੀਕ ਮੈਨੇਜਰ ਸ. ਬਘੇਲ ਸਿੰਘ, ਸ. ਰਾਜਿੰਦਰ ਸਿੰਘ ਰੂਬੀ, ਸ. ਜਗਤਾਰ ਸਿੰਘ ਸ਼ਹੂਰਾ, ਸ. ਮਲਕੀਤ ਸਿੰਘ ਸੁਪ੍ਰਿੰਟੈਂਡੈਂਟ ਆਦਿ ਸ਼ਾਮਲ ਸਨ। ੧੨ ਜੂਨ

## ਸ੍ਰੀ ਦਰਬਾਰ ਸਾਹਿਬ ਵਿਖੇ ਗੁਰੂ ਕੇ ਬਾਗ 'ਚ ਲਗਾਏ ਵੱਖ-ਵੱਖ ਤਰ੍ਹਾਂ ਦੇ ਫ਼ਲਦਾਰ ਬੂਟੇ

ਅੰਮ੍ਰਿਤਸਰ- ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਸ਼੍ਰੋਮਣੀ ਕਮੇਟੀ ਵੱਲੋਂ ਗੁਰੂ ਕੇ ਬਾਗ ਅੰਦਰ ਬੂਟੇ ਲਗਾਉਣ ਦੀ ਲਗਾਤਾਰਤਾ ਬਣੀ ਹੋਈ ਹੈ। ਇਸ ਦੇ ਚੱਲਦਿਆਂ ਕਿਨੂੰ, ਚੀਕੂ, ਲੀਚੀ ਤੇ ਨਿੰਬੂ ਦੇ ਫੱਲਦਾਰ ਬੂਟੇ ਲਗਾਏ ਗਏ। ਇਹ ਬੂਟੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਮਨਜੀਤ ਸਿੰਘ ਬਾਠ, ਸ਼੍ਰੋਮਣੀ ਕਮੇਟੀ ਪ੍ਰਧਾਨ ਦੇ ਨਿੱਜੀ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸ਼੍ਰੋਮਣੀ ਕਮੇਟੀ ਦੇ ਬੁਲਾਰੇ ਤੇ ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਇੰਚਾਰਜ ਸ. ਕਰਨਜੀਤ ਸਿੰਘ ਤੇ ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਨੇ ਸਾਂਝੇ ਤੌਰ 'ਤੇ ਲਗਾਏ। ਦੱਸਣਯੋਗ ਹੈ ਕਿ ਪਹਿਲਾਂ ਇਸ ਪਾਰਕ ਵਿਚ ਵਿਸ਼ੇਸ਼ ਕਿਆਰੀਆਂ ਬਣਾ ਕੇ ਸੈਂਕੜੇ ਕਿਸਮ ਦੇ ਫੁੱਲ ਵੀ ਲਗਾਏ ਗਏ, ਜੋ ਲਗਾਤਾਰ ਮਹਿਕਾਂ ਬਖੇਰ ਰਹੇ ਹਨ।

ਇਸ ਸਬੰਧੀ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਵਾਤਾਵਰਨ ਦੀ ਸਾਂਭ-ਸੰਭਾਲ ਅਤੇ ਸ਼ੁੱਧਤਾ ਲਈ ਲਗਾਤਾਰ ਯਤਨ ਕਰ ਰਹੀ ਹੈ। ਸ੍ਰੀ ਦਰਬਾਰ ਸਾਹਿਬ ਵਿਖੇ ਗੁਰੂ ਕਾ ਬਾਗ ਵੀ ਇਸੇ ਦਾ ਹੀ ਹਿੱਸਾ ਹੈ। ਡਾ. ਰੂਪ ਸਿੰਘ ਨੇ ਦੱਸਿਆ ਕਿ ਅੰਤ੍ਰਿੰਗ ਕਮੇਟੀ ਦੇ ਫੈਸਲੇ ਅਨੁਸਾਰ ਸ਼੍ਰੋਮਣੀ ਕਮੇਟੀ ਨਾਲ ਸਬੰਧਤ ਇਤਿਹਾਸਕ ਗੁਰਦੁਆਰਿਆਂ ਅੰਦਰ ਵੀ ਇੱਕ-ਇੱਕ

ਏਕੜ ਵਿਚ ਜੰਗਲ ਸਥਾਪਿਤ ਕੀਤੇ ਜਾ ਰਹੇ ਹਨ। ਜਿਨ੍ਹਾਂ ਵਿਚ ਵਿਰਾਸਤੀ ਬੂਟੇ ਲਗਾਏ ਜਾਣਗੇ। ਉਨ੍ਹਾਂ ਦੱਸਿਆ ਕਿ ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ ਤੇ ਗੁਰਦੁਆਰਾ ਬਾਬਾ ਬੀਰ ਸਿੰਘ ਰੱਤੋਕੇ ਵਿਖੇ ਬੂਟੇ ਲਗਾ ਕੇ ਇਸ ਕਾਰਜ ਦੀ ਸ਼ੁਰੂਆਤ ਕਰ ਦਿੱਤੀ ਗਈ ਹੈ। ਉਨ੍ਹਾਂ ਕਿਹਾ ਕਿ ਗੁਰੂ ਘਰ ਪੁੱਜਦੀਆਂ ਸੰਗਤਾਂ ਇਥੋਂ ਸੇਧ ਪ੍ਰਾਪਤ ਕਰ ਕੇ ਆਪਣੇ ਘਰਾਂ ਅੰਦਰ ਵੱਧ ਤੋਂ ਵੱਧ ਹਰਿਆਵਲ ਭਰਪੂਰ ਅਤੇ ਸੁਗੰਧੀ ਵਾਲੇ ਬੂਟੇ ਲਗਾਉਣ। ਉਨ੍ਹਾਂ ਸੰਗਤ ਨੂੰ ਸੁਨੇਹਾ ਦਿੱਤਾ ਕਿ ਉਹ ਵੱਧ ਤੋਂ ਵੱਧ ਬੂਟੇ ਲਗਾਉਣ, ਤਾਂ ਜੋ ਕੁਦਰਤੀ ਵਾਤਾਵਰਨ ਬਰਕਰਾਰ ਰਹੇ। ੨੫ ਜੂਨ

## ਭਾਈ ਲੌਂਗੋਵਾਲ ਨੇ ਅਮਰੀਕਾ 'ਚ ਸਿੱਖ ਦੇ ਰੈਸਟੋਰੈਂਟ 'ਤੇ ਹਮਲੇ ਦੀ ਨਿਖੇਧੀ ਕੀਤੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਅਮਰੀਕਾ ਦੇ ਨਿਊ ਮੈਕਸਿਕੋ ਸੂਬੇ ਦੇ ਸਾਂਤਾ ਫੇ ਸ਼ਹਿਰ ਵਿਚ ਇੱਕ ਕਾਰੋਬਾਰੀ ਸਿੱਖ ਬਲਜੀਤ ਸਿੰਘ ਦੇ ਰੈਸਟੋਰੈਂਟ 'ਤੇ ਹਮਲਾ ਕਰਕੇ ਭੰਨਤੋੜ ਕਰਨ ਅਤੇ ਨਸਲੀ ਟਿਪਣੀਆਂ ਲਿਖਣ ਦੀ ਸਖ਼ਤ ਨਿੰਦਾ ਕਰਦਿਆਂ ਮੰਗ ਕੀਤੀ ਹੈ ਕਿ ਦੋਸ਼ੀਆਂ ਦਾ ਜਲਦੀ ਪਤਾ ਲਗਾ ਕੇ ਉਨ੍ਹਾਂ ਨੂੰ ਸਖ਼ਤ ਸਜ਼ਾ ਦਿੱਤੀ ਜਾਵੇ। ਭਾਈ ਲੌਂਗੋਵਾਲ ਨੇ ਕਿਹਾ ਕਿ ਸਿੱਖ ਅਮਨ ਪਸੰਦ ਕੌਮ ਹੈ ਜੋ ਹਰ ਵੇਲੇ ਲੋੜਵੰਦਾਂ ਦੀ ਮਦਦ ਲਈ ਤੱਤਪਰ ਰਹਿੰਦੀ ਹੈ। ਉਨ੍ਹਾਂ ਕਿਹਾ ਕਿ ਸਿੱਖ ਜਿਸ ਵੀ ਖਿੱਤੇ ਵਿਚ ਵੱਸੇ ਹਨ ਆਪਣੀ ਸਖ਼ਤ ਮਿਹਨਤ ਤੇ ਲਗਨ ਨਾਲ ਉਥੋਂ ਦੇ ਵਿਕਾਸ ਵਿਚ ਅਹਿਮ ਯੋਗਦਾਨ ਪਾਇਆ ਹੈ ਅਤੇ ਅਹਿਮ ਪਦਵੀਆਂ ਹਾਸਲ ਕੀਤੀਆਂ ਹਨ। ਉਨ੍ਹਾਂ ਕਿਹਾ ਕਿ ਕੋਰੋਨਾ ਵਰਗੀ ਭਿਆਨਕ ਮਹਾਮਾਰੀ ਸਮੇਂ ਸਿੱਖਾਂ ਵੱਲੋਂ ਕੀਤੀ ਗਈ ਨਿਰਸਵਾਰਥ ਸੇਵਾ ਨੂੰ ਵੀ ਪੂਰੀ ਦੁਨੀਆਂ ਨੇ ਸਰਾਹਿਆ ਹੈ। ਇਥੋਂ ਤੀਕ ਕਿ ਅਮਰੀਕਾਂ ਦੇ ਰਾਸ਼ਟਰਪਤੀ ਸ੍ਰੀ ਡੋਨਾਲਡ ਟਰੰਪ ਨੇ ਵੀ ਸਿੱਖਾਂ ਵੱਲੋਂ ਪਾਏ ਯੋਗਦਾਨ ਦੀ ਪ੍ਰਸੰਸਾ ਕੀਤੀ ਹੈ। ਵਿਦੇਸ਼ਾਂ ਅੰਦਰ ਸਿੱਖਾਂ ਉਤੇ ਹੁੰਦੇ ਨਸਲੀ ਹਮਲਿਆਂ 'ਤੇ ਗਹਿਰੀ ਚਿੰਤਾ ਪ੍ਰਗਟ ਕਰਦਿਆਂ ਉਨ੍ਹਾਂ ਆਖਿਆ ਕਿ ਦੁੱਖ ਦੀ ਗੱਲ ਹੈ ਕਿ ਸਿੱਖਾਂ ਨੂੰ ਵਿਦੇਸ਼ਾਂ ਅੰਦਰ ਲਗਾਤਾਰ ਨਫ਼ਰਤ ਦਾ ਸ਼ਿਕਾਰ ਹੋਣਾ ਪੈ ਰਿਹਾ ਹੈ, ਜੋ ਠੀਕ ਨਹੀਂ ਹੈ। ਉਨ੍ਹਾਂ ਸਿੱਖਾਂ 'ਤੇ ਹੁੰਦੇ ਨਸਲੀ ਹਮਲਿਆਂ ਨੂੰ ਰੋਕਣ ਲਈ ਅਮਰੀਕਾਂ ਸਰਕਾਰ ਨੂੰ ਤੁਰੰਤ ਲੋੜੀਂਦੀ ਕਾਰਵਾਈ ਕਰਨ ਦੀ ਅਪੀਲ ਵੀ ਕੀਤੀ। ੨੫ ਜੂਨ

## ਮਨੁੱਖੀ ਅਧਿਕਾਰ ਸੰਗਠਨ ਵੱਲੋਂ ਪਾਵਨ ਸਰੂਪ ਘੱਟ ਹੋਣ ਸਬੰਧੀ ਲਗਾਏ ਇਲਜ਼ਾਮ ਬੇਬੁਨਿਆਦ-ਭਾਈ ਮਹਿਤਾ

### ਸੰਨ 2016 ਵਿਚ ਸ਼ਾਰਟ ਸਰਕਟ ਸਮੇਂ ਕੇਵਲ 14 ਪਾਵਨ ਸਰੂਪ ਹੀ ਨੁਕਸਾਨੇ ਗਏ ਸਨ- ਭਾਈ ਮਹਿਤਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪੰਜਾਬ ਮਨੁੱਖੀ ਅਧਿਕਾਰ ਸੰਗਠਨ ਵੱਲੋਂ ਸ਼੍ਰੋਮਣੀ ਕਮੇਟੀ ਦੇ ਪਬਲੀਕੇਸ਼ਨ ਵਿਭਾਗ ਵਿੱਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਘੱਟ ਹੋਣ ਬਾਰੇ ਗੁੰਮਰਾਹਕੁੰਨ ਪ੍ਰਚਾਰ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਕੀਤੀ ਗਈ ਪ੍ਰੈੱਸ ਕਾਨਫਰੰਸ ਦੌਰਾਨ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ ਨੇ ਕਿਹਾ ਕਿ ਪੰਜਾਬ ਮਨੁੱਖੀ ਅਧਿਕਾਰ ਸੰਗਠਨ ਵੱਲੋਂ ਸਿੱਖਾਂ ਵਿਚ ਨਵਾਂ ਵਿਵਾਦ ਖੜ੍ਹਾ ਕਰਨ ਦਾ ਕੋਝਾ ਯਤਨ

ਕੀਤਾ ਗਿਆ ਹੈ। ਭਾਈ ਮਹਿਤਾ ਨੇ ਕਿਹਾ ਕਿ ਅਸਲ ਵਿਚ ਇਹ ਮਾਮਲਾ ਪਬਲੀਕੇਸ਼ਨ ਵਿਭਾਗ ਦੇ ਇਕ ਸਾਬਕਾ ਮੁਲਾਜ਼ਮ ਸ. ਕੰਵਲਜੀਤ ਸਿੰਘ ਜੋ ਮੂਲ ਰੂਪ ਵਿਚ ਇਸ ਸਾਰੇ ਮਾਮਲੇ 'ਚ ਦੋਸ਼ੀ ਹੈ, ਵੱਲੋਂ ਜਾਣਬੁੱਝ ਕੇ ਉਲਝਾਇਆ ਜਾ ਰਿਹਾ ਹੈ।

ਉਨ੍ਹਾਂ ਕਿਹਾ ਕਿ ਪਬਲੀਕੇਸ਼ਨ ਵਿਭਾਗ ਦੇ ਸਾਬਕਾ ਮੁਲਾਜ਼ਮ ਸ. ਕੰਵਲਜੀਤ ਸਿੰਘ ਨੇ ਆਪਣੀ ਸੇਵਾਮੁਕਤੀ (੩੧ ਮਈ ੨੦੨੦) ਸਮੇਂ ਚਾਰਜ ਦੇ ਦੇਣ-ਲੈਣ ਦੌਰਾਨ ੨੬੭ ਪਾਵਨ ਸਰੂਪ ਘੱਟ ਹੋਣ ਦੀ ਗੱਲ ਖ਼ੁਦ ਕਬੂਲੀ ਹੈ, ਜਦਕਿ ਸ਼੍ਰੋਮਣੀ ਕਮੇਟੀ ਵੱਲੋਂ ਇਸ ਦੀ ਪੜਤਾਲ ਕੀਤੀ ਜਾ ਰਹੀ ਹੈ। ਉਨ੍ਹਾਂ ਕਿਹਾ ਕਿ ਸਬੰਧਤ ਸਾਬਕਾ ਮੁਲਾਜ਼ਮ ਵੱਲੋਂ ਘਟੇ ਪਾਵਨ ਸਰੂਪਾਂ ਦੇ ਬਣਦੇ ਪੈਸੇ ਜਮ੍ਹਾਂ ਕਰਵਾਉਣ ਲਈ ਵੀ ਲਿਖਤੀ ਤੌਰ 'ਤੇ ਦਿੱਤਾ ਗਿਆ ਹੈ। ਪਰੰਤੂ ਹੁਣ ਉਹ ਆਪਣੇ ਦੋਸ਼ਾਂ ਨੂੰ ਛਪਾਉਣ ਲਈ ਜਾਣ-ਬੁਝ ਕੇ ਸ਼੍ਰੋਮਣੀ ਕਮੇਟੀ ਦਾ ਅਕਸ ਖਰਾਬ ਕਰ ਰਿਹਾ ਹੈ। ਉਸ ਵੱਲੋਂ ਮਨੁੱਖੀ ਅਧਿਕਾਰ ਸੰਗਠਨ ਰਾਹੀਂ ਮਾਮਲੇ ਨੂੰ ਸੰਨ ੨੦੧੬ ਵਿਚ ਹੋਏ ਸ਼ਾਰਟ ਸਰਕਟ ਨਾਲ ਜੋੜਿਆ ਜਾ ਰਿਹਾ ਹੈ, ਜਦਕਿ ਉਸ ਵਕਤ ਕੇਵਲ ੧੪ ਪਾਵਨ ਸਰੂਪ ਹੀ ਨੁਕਸਾਨੇ ਗਏ ਸਨ। ਭਾਈ ਮਹਿਤਾ ਨੇ ਕਿਹਾ ਕਿ ਪੰਜਾਬ ਮਨੁੱਖੀ ਅਧਿਕਾਰ ਸੰਗਠਨ ਨੂੰ ਵੀ ਇਸ ਬਾਰੇ ਸੰਸਥਾ 'ਤੇ ਦੋਸ਼ ਲਗਾਉਣ ਤੋਂ ਪਹਿਲਾਂ ਸ਼੍ਰੋਮਣੀ ਕਮੇਟੀ ਤੱਕ ਪਹੁੰਚ ਕਰਨੀ ਚਾਹੀਦੀ ਸੀ। ਉਨ੍ਹਾਂ ਇਹ ਵੀ ਕਿਹਾ ਕਿ ਉਂਜ ਤਾਂ ਮਨੁੱਖੀ ਅਧਿਕਾਰ ਸੰਗਠਨ ਦਾ ਇਹ ਅਧਿਕਾਰ ਖੇਤਰ ਹੀ ਨਹੀਂ ਹੈ।

ਭਾਈ ਮਹਿਤਾ ਨੇ ਦੱਸਿਆ ਕਿ ਪਬਲੀਕੇਸ਼ਨ ਵਿਭਾਗ ਵਿਖੇ ਜਿਹੜੀ ੧੯ ਮਈ ੨੦੧੬ ਦੀ ਸ਼ਾਰਟ ਸਰਕਟ ਵਾਲੀ ਘਟਨਾ ਨਾਲ ਮਾਮਲੇ ਨੂੰ ਜੋੜਿਆ ਜਾ ਰਿਹਾ ਹੈ ਉਸ ਵਿਚ ਕੇਵਲ ੫ ਪਾਵਨ ਸਰੂਪ ਅਗਨ ਭੇਟ ਹੋਏ ਸਨ, ਜਦਕਿ ੯ ਸਰੂਪ ਅੱਗ ਬੁਝਾਉਣ ਸਮੇਂ ਪਾਣੀ ਨਾਲ ਨੁਕਸਾਨੇ ਗਏ ਸਨ। ਇਹ ਖ਼ਬਰਾਂ ਉਸ ਸਮੇਂ ਮੀਡੀਆ ਵਿਚ ਵੀ ਨਸ਼ਰ ਹੋਈਆਂ ਸਨ। ਇਸ ਮਾਮਲੇ ਬਾਰੇ ਇਹ ਪ੍ਰਚਾਰ ਕੀਤਾ ਜਾਣਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਘਟਨਾ ਨੂੰ ਜਾਣਬੁਝ ਕੇ ਦਬਾਇਆ ਗਿਆ ਹੈ, ਇਕ ਵੱਡੀ ਸਾਜ਼ਿਸ਼ ਹੈ। ਉਨ੍ਹਾਂ ਦੱਸਿਆ ਕਿ ਉਸ ਸਮੇਂ ਏ.ਡੀ.ਸੀ.ਪੀ., ਏ.ਸੀ.ਪੀ. ਤੇ ਹੋਰ ਸੀਨੀਅਰ ਪੁਲਿਸ ਅਧਿਕਾਰੀ, ਅੱਗ ਬੁਝਾਊ ਮਹਿਕਮੇ ਦਾ ਸਟਾਫ਼, ਮੀਡੀਆ ਅਤੇ ਸਿੱਖ ਸੰਗਤਾਂ ਵੀ ਮੌਜੂਦ ਸਨ। ਇਸ ਲਈ ਮਾਮਲਾ ਛਪਾਉਣ ਦਾ ਇਲਜ਼ਾਮ ਮਾਮਲੇ ਨੂੰ ਰਾਜਸੀ ਮੋੜ ਦੇਣ ਕਾਰਨ ਹੀ ਕੀਤਾ ਜਾ ਰਿਹਾ ਹੈ, ਜਦਕਿ ਸੱਚਾਈ ਸਭ ਦੇ ਸਾਹਮਣੇ ਹੈ।

ਉਨ੍ਹਾਂ ਵਿਸਥਾਰ ਦਿੰਦਿਆਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਦੇ ਪਬਲੀਕੇਸ਼ਨ ਵਿਭਾਗ ਵਿਖੇ ੧੯ ਮਈ ੨੦੧੬ ਨੂੰ ਤਕੜਸਾਰ ੫ ਵਜੇ ਦੇ ਕਰੀਬ ਬਿਜਲੀ ਦੇ ਸ਼ਾਰਟ ਸਰਕਟ ਕਾਰਨ ਵਿਭਾਗ ਵਿਖੇ ਅੱਗ ਲੱਗੀ ਸੀ। ਘਟਨਾ ਦੀ ਨਾਜ਼ੁਕਤਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰਤਾ ਨੂੰ ਧਿਆਨ ਵਿਚ ਰੱਖਦਿਆਂ ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਫਲਾਇੰਗ ਸ. ਸਕੱਤਰ ਸਿੰਘ ਤੁਰੰਤ ਘਰੋਂ ਘਟਨਾ ਸਥਾਨ 'ਤੇ ਪੁੱਜੇ। ਇਸ ਉਪਰੰਤ ਸ਼੍ਰੋਮਣੀ ਕਮੇਟੀ ਦੇ ਤੱਤਕਾਲੀ ਮੁੱਖ ਸਕੱਤਰ ਸ. ਹਰਚਰਨ ਸਿੰਘ ਸਮੇਤ ਹੋਰ ਸੀਨੀਅਰ ਅਧਿਕਾਰੀ ਮੌਕੇ 'ਤੇ ਪੁੱਜ ਗਏ। ਇਸ ਮੰਦਭਾਗੀ ਘਟਨਾ ਵਿਚ ੫ ਪਾਵਨ ਸਰੂਪ ਅਗਨ ਭੇਟ ਹੋਏ ਅਤੇ ੯ ਦੇ ਕਰੀਬ ਪਾਣੀ ਨਾਲ ਨੁਕਸਾਨੇ ਗਏ ਸਨ।

ਇਸੇ ਦਿਨ ੧੯ ਮਈ ੨੦੧੬ ਨੂੰ ਹੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਸੀ, ਲੇਕਿਨ ਮੰਦਭਾਗੀ ਘਟਨਾ ਵਾਪਰਨ ਕਾਰਨ ਪ੍ਰਧਾਨ ਸ਼੍ਰੋਮਣੀ ਕਮੇਟੀ, ਸਾਰੇ ਅਹੁਦੇਦਾਰ ਅਤੇ ਅੰਤ੍ਰਿੰਗ ਮੈਂਬਰ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਘਟਨਾ ਸਥਾਨ 'ਤੇ ਪੁੱਜੇ। ਇਸ ਮਗਰੋਂ ਅੰਤ੍ਰਿੰਗ ਕਮੇਟੀ ਵੱਲੋਂ ਪਸ਼ਚਾਤਾਪ ਵਜੋਂ ਮੀਟਿੰਗ ਰੱਦ ਕਰ ਦਿੱਤੀ ਗਈ। ਇਸ ਗੰਭੀਰ ਮੁੱਦੇ 'ਤੇ ਉਸੇ

ਦਿਨ ੧੯ ਮਈ ੨੦੧੬ ਨੂੰ ਅਹੁਦੇਦਾਰਾਂ (ਸ. ਰਘੂਜੀਤ ਸਿੰਘ ਵਿਰਕ ਸੀਨੀਅਰ ਮੀਤ ਪ੍ਰਧਾਨ, ਸ. ਕੇਵਲ ਸਿੰਘ ਬਾਦਲ ਜੂਨੀਅਰ ਮੀਤ ਪ੍ਰਧਾਨ, ਸ. ਸੁਖਦੇਵ ਸਿੰਘ ਭੌਰ ਜਨਰਲ ਸਕੱਤਰ, ਭਾਈ ਰਜਿੰਦਰ ਸਿੰਘ ਮਹਿਤਾ ਅੰਤ੍ਰਿੰਗ ਮੈਂਬਰ, ਡਾ. ਰੂਪ ਸਿੰਘ ਸਕੱਤਰ ਤੇ ਸ. ਬਲਵਿੰਦਰ ਸਿੰਘ ਜੌੜਾਸਿੰਘਾ ਐਡੀਸ਼ਨਲ ਸਕੱਤਰ (ਕੋਆਰਡੀਨੇਟਰ) ਦੀ ਸਬ-ਕਮੇਟੀ ਗਠਿਤ ਕੀਤੀ ਗਈ, ਤਾਂ ਕਿ ਅੱਗੇ ਤੋਂ ਅਜਿਹੀ ਘਟਨਾ ਨਾ ਵਾਪਰੇ। ਸਬ-ਕਮੇਟੀ ਨੂੰ ਅਗਲੀ ਇਕੱਤਰਤਾ ਤੋਂ ਪਹਿਲਾਂ ਰਿਪੋਰਟ ਦੇਣ ਲਈ ਕਿਹਾ ਗਿਆ। ਸਬ-ਕਮੇਟੀ ਨੇ ਉਸੇ ਹੀ ਦਿਨ (੧੯ ਮਈ) ਨੂੰ ਬਾਅਦ ਦੁਪਹਿਰ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਮੌਕੇ 'ਤੇ ਜਾ ਕੇ ਸਾਰੀ ਸਥਿਤੀ ਬਾਰੇ ਜਾਣਕਾਰੀ ਹਾਸਲ ਕੀਤੀ ਅਤੇ ਰਿਪੋਰਟ ਤਿਆਰ ਕਰਕੇ ਦਫ਼ਤਰ ਸ਼੍ਰੋਮਣੀ ਕਮੇਟੀ ਵਿਖੇ ਜਮ੍ਹਾਂ ਕਰਵਾ ਦਿੱਤੀ। ੨੪ ਮਈ ੨੦੧੬ ਨੂੰ ਸਕੱਤਰ ਡਾ. ਰੂਪ ਸਿੰਘ ਨੇ ਸਬ-ਕਮੇਟੀ ਦੀ ਰਿਪੋਰਟ ਅੰਤ੍ਰਿੰਗ ਕਮੇਟੀ ਨੂੰ ਮਾਰਕ ਕੀਤੀ। ੨੬ ਮਈ ੨੦੧੬ ਨੂੰ ਮੁੜ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵਿਚ ਸਬ-ਕਮੇਟੀ ਦੀ ਰਿਪੋਰਟ ਪੇਸ਼ ਹੋਈ, ਇਸ ਨੂੰ ਸਰਬਸੰਮਤੀ ਨਾਲ ਪਾਸ ਕਰਕੇ ਤੁਰੰਤ ਅਮਲ ਵਿਚ ਲਿਆਉਣ ਲਈ ਫੈਸਲਾ ਕੀਤਾ। ਇਸ ਰਿਪੋਰਟ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਿਰਧ ਅਤੇ ਨਵੇਂ ਪਾਵਨ ਸਰੂਪ ਰੱਖਣ ਲਈ ਵਿਸ਼ੇਸ਼ ਬਿਲਡਿੰਗ ਦਾ ਨਿਰਮਾਣ ਕਾਰਜ ਦੀ ਸਿਫਾਰਸ਼ ਵੀ ਸੀ। ਇਸ ਨੂੰ ਅਮਲ ਵਿਚ ਲਿਆਂਦਾ ਗਿਆ ਅਤੇ ਇਹ ਨਿਰਮਾਣ ਅਧੀਨ ਬਿਲਡਿੰਗ ਅੰਤਿਮ ਛੋਹਾਂ 'ਤੇ ਹੈ।

ਭਾਈ ਮਹਿਤਾ ਨੇ ਕਿਹਾ ਕਿ ਸਾਰੇ ਵੇਰਵੇ ਤੋਂ ਸਪੱਸ਼ਟ ਹੈ ਕਿ ਪੰਜਾਬ ਮਨੁੱਖੀ ਅਧਿਕਾਰ ਸੰਗਠਨ ਵੱਲੋਂ ਸਾਬਕਾ ਮੁਲਾਜ਼ਮ ਸ. ਕੰਵਲਜੀਤ ਸਿੰਘ ਦੇ ਹਵਾਲੇ ਨਾਲ ਲਗਾਏ ਗਏ ਇਲਜ਼ਾਮ ਬਿਲਕੁਲ ਬੇ-ਬੁਨਿਆਦ ਹਨ। ਅਸਲ ਵਿਚ ਸ. ਕੰਵਲਜੀਤ ਸਿੰਘ ਖ਼ੁਦ ਦੋਸ਼ੀ ਹੈ, ਕਿਉਂਕਿ ਚਾਰਜ ਸਮੇਂ ਉਸ ਨੇ ਖੁਦ ਮੰਨਿਆ ਹੈ। ੨੦੧੬ ਵਿਚ ਸ਼ਾਰਟ ਸਰਕਟ ਸਮੇਂ ਕੁਲ ੧੪ ਪਾਵਨ ਸਰੂਪ ਹੀ ਨੁਕਸਾਨੇ ਗਏ ਸਨ, ਜਿਨ੍ਹਾਂ ਨੂੰ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ ਗੋਇੰਦਵਾਲ ਸਾਹਿਬ ਵਿਖੇ ਪਹੁੰਚਾ ਦਿੱਤਾ ਗਿਆ ਸੀ। ਬਾਕੀ ਸਾਰੇ ਪਾਵਨ ਸਰੂਪਾਂ ਦੀ ਸਾਂਭ-ਸੰਭਾਲ ਕਰਨ ਦੀ ਜ਼ੁੰਮੇਵਾਰੀ ਪਬਲੀਕੇਸ਼ਨ ਵਿਭਾਗ ਦੇ ਸਟਾਫ਼ ਦੀ ਹੀ ਬਣਦੀ ਹੈ। ਪਬਲੀਕੇਸ਼ਨ ਵਿਭਾਗ ਦਾ ਸਾਬਕਾ ਮੁਲਾਜ਼ਮ ਸ. ਕੰਵਲਜੀਤ ਸਿੰਘ ਆਪਣੇ ਦੋਸ਼ਾਂ ਨੂੰ ਛੁਪਾਉਣ ਲਈ ਮਾਮਲਾ ੨੦੧੬ ਦੀ ਸ਼ਾਰਟ ਸਰਕਟ ਵਾਲੀ ਘਟਨਾ ਨਾਲ ਜੋੜ ਰਿਹਾ ਹੈ। ਜਦਕਿ ਉਸ ਵਕਤ ਸਾਰਾ ਮਾਮਲਾ ਮੀਡੀਆ ਰਾਹੀਂ ਲੋਕਾਂ ਸਾਹਮਣੇ ਜਨਤਕ ਹੋ ਚੁੱਕਾ ਹੈ ਅਤੇ ਇਸ ਵੱਲੋਂ ਲਾਏ ਜਾ ਰਹੇ ਇਲਜ਼ਾਮ ਕਿਸੇ ਤਰ੍ਹਾਂ ਵੀ ਜਾਇਜ਼ ਨਹੀਂ ਹਨ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ ਬਾਠ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਸ. ਸਕੱਤਰ ਸਿੰਘ, ਸ. ਗੁਰਿੰਦਰ ਸਿੰਘ ਮਥਰੇਵਾਲ ਆਦਿ ਮੌਜੂਦ ਸਨ। ੨੭ ਜੂਨ

# ਲੰਗਰ ਸ੍ਰੀ ਗੁਰੂ ਰਾਮਦਾਸ ਜੀ 'ਚ ਦਾਲਾਂ ਦੀ ਹੇਰਾਫੇਰੀ ਦੇ ਦੋਸ਼ ਮਨਘੜਤ- ਸ. ਮੁਖਤਾਰ ਸਿੰਘ ਮੈਨੇਜਰ

## ਕਿਹਾ, ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਨੂੰ ਬਦਨਾਮ ਕਰਨ ਵਾਲਿਆਂ ਖ਼ਿਲਾਫ ਹੋਵੇਗੀ ਕਾਨੂੰਨੀ ਕਾਰਵਾਈ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀ ਦਰਬਾਰ ਸਾਹਿਬ ਦੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਵਿਖੇ ਪੁੱਜੀਆਂ ਦਾਲਾਂ ਵਿਚ ਹੇਰਾਫੇਰੀ ਬਾਰੇ ਨਿਰਾਧਾਰ ਦੋਸ਼ਾਂ ਦਾ ਜ਼ੋਰਦਾਰ ਖੰਡਨ ਕੀਤਾ ਹੈ। ਇਸ ਸਬੰਧੀ ਬੀਤੇ ਕੱਲ੍ਹ ਇੱਕ ਅਖਬਾਰ ਵਿਚ ਛਪੀ ਖ਼ਬਰ 'ਤੇ ਪ੍ਰਤੀਕਰਮ ਦਿੰਦਿਆਂ ਸ੍ਰੀ ਦਰਬਾਰ

